# ਤਰਕਸ਼ੀਲ ਸੁਸਾਇਟੀ ਪੰਜਾਬ

## ਦਾ ਤਰਜਮਾਨ





ਜੁਲਾਈ-ਅਗਸਤ '93

5/-

ਤਰਕਸ਼ੀਲਤਾ ਹਰ ਵਰਤਾਰੇ ਨੂੰ ਸਮਝਣ ਦੀ ਵਿਗਿਆਨਿਕ ਵਿਧੀ ਹੈ ।

# ਇਜਾਜ਼ਤ

## Permission

ਮੈਂ ਹੇਮ ਰਾਜ ਸਟੈਨੋ, ਮਾਲਕ ਅਤੇ ਪ੍ਰਕਾਸ਼ਕ 'ਤਰਕਸ਼ੀਲ' ਸਟਾਲਿਨਜੀਤ ਸਿੰਘ (ਪਿੰਡ ਤੇ ਡਾਕਖਾਨਾ ਡੋਡ, ਜਿਲ੍ਹਾ ਫ਼ਰੀਦਕੋਟ) ਨੂੰ ਤਰਕਸ਼ੀਲ ਦੇ ਸਾਰੇ ਅੰਕਾਂ ਦੀਆਂ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਦੀ ਇਜਾਜ਼ਤ ਦਿੰਦਾ ਹਾਂ। ਇਹ ਇਜਾਜ਼ਤ ਤਰਕਸ਼ੀਲ ਦੇ ਅੰਕਾਂ ਦੀਆਂ ਸਿਰਫ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਲਈ ਹੀ ਹੈ। ਤਰਕਸ਼ੀਲ ਦੀ ਸਮਗਰੀ ਦੇ ਕਾਪੀਰਾਈਟ ਅਤੇ ਹੋਰ ਸਾਰੇ ਹੱਕ ਤਰਕਸ਼ੀਲ ਸੋਸਾਇਟੀ ਪੰਜਾਬ ਦੇ ਹਨ।

I Hem Raj Steno, owner and publisher of Tarksheel, hereby grant permission to Stalinjit Singh (V.P.O. Doad, Distt. Faridkot) to upload online all issues of Tarksheel in PDF format. This permission is only for uploading issues online in PDF format. The copyright and all other rights for Tarksheel's content remains with Tarksheel Society Punjab (Regd).

ਦਸਤਖ਼ਤ – Signature ..ਹੇਮ ਰਾਜ ਸਟੈਨੋ..........

ਪਤਾ – Address : Tarksheel Bhawan

Tarksheel Chowk, Sanghera Bypass

BARNALA-148101 (Punjab)

ਮਿਤੀ - Date : 14-10-2022

## ਜੇ ਵਿਚਾਰਾਂ ਹੁੰਦੀਆਂ

--ਕਰਮ ਸਿੰਘ 'ਜ਼ਖਮੀ'

ਹੁੰਦਾ ਨਾ ਜੇ ਕਿਤੇ ਇਨਸਾਨ ਲਾਈਲੱਗ,
ਕਿਰਤਾਂ ਨੂੰ ਮੁੱਛਦੇ ਨਾ ਵਿਹਲੜਾਂ ਦੇ ਵੱਗ,
ਡੇਰਿਆਂ ਦੇ ਵਿੱਚ ਨਾ ਬਹਾਰਾਂ ਹੁੰਦੀਆਂ।
ਲੋਕਾਂ ਨੇ ਜੇ ਕੀਤੀਆਂ ਵਿਚਾਰਾਂ ਹੁੰਦੀਆਂ।
ਹੋਇਆ ਨਾ ਗੁਜ਼ਾਰਾ ਜੀਹਤੋਂ ਪਰਿਵਾਰ ਦਾ,
ਦੂਜਿਆਂ ਦੀ ਫਿਰੇ ਵਿਗੜੀ ਸੁਧਾਰ ਦਾ,
ਘੁੰਮਣ ਨੂੰ ਮਿਲੀਆਂ ਨਾ ਕਾਰਾਂ ਹੁੰਦੀਆਂ।
ਲੋਕਾਂ ਨੇ ਜੇ ਕੀਤੀਆਂ.........।
ਕਰਦੇ ਨੇ ਮੌਜਾਂ ਨਾ ਡੱਕਾ ਵੀ ਤੋੜਦੇ,
ਅੰਨ੍ਹੇ-ਸ਼ਰਧਾਲੂ ਨਾ ਵਚਣ ਮੋੜਦੇ,
ਇਹਨਾਂ ਦੀਆਂ ਇੰਝ ਨਾ ਵਗਾਰਾਂ ਹੁੰਦੀਆਂ।
ਲੋਕਾਂ ਨੇ ਜੇ ਕੀਤੀਆਂ............।
ਜਨਤਾ ਦੇ ਵਿਚ ਫੁੱਟ ਪਾਈ ਰੱਖਦੇ,
ਹਵਾ ਵਿਚ ਜ਼ਹਿਰਾਂ ਮਿਲਾਈ ਰੱਖਦੇ,
ਖੰਭਾਂ ਦੀਆਂ ਬਣੀਆਂ ਨਾ ਡਾਰਾਂ ਹੁੰਦੀਆਂ।
ਲੋਕਾਂ ਨੇ ਜੇ ਕੀਤੀਆਂ..............।
ਬਣੀ ਵਿਗਿਆਨਕ ਜਦੋਂ ਵੀ ਸੋਚਣੀ,
"ਜ਼ਖਮੀ" ਪਾਖੰਡੀਆਂ ਦੀ ਫੱਟੀ ਪੋਚਣੀ,
ਕਦੇ ਨਾ ਤਰਕ ਦੀਆਂ ਹਾਰਾਂ ਹੁੰਦੀਆਂ।
ਲੋਕਾਂ ਨੇ ਜੇ ਕੀਤੀਆਂ...............।

●

## ਸਿਰ ਫਿਰੇ ਲੋਕ

—ਗੁਰਨਾਮ

ਇਹ ਸਿਰ ਫਿਰੇ ਲੋਕ
ਮੰਦਰ ਭੰਨ ਕੇ
ਮਸੀਤ ਤਾਂ ਬਣਾ ਸਕਦੇ ਹਨ
ਮਸਜਦ ਤੋੜ ਕੇ
ਮੰਦਰ ਤਾਂ ਉਸਾਰ ਸਕਦੇ ਹਨ
ਆਰਤੀ ਦੀ ਥਾਂ 'ਤੇ ਨਮਾਜ਼
ਤੇ ਨਮਾਜ਼ ਦੀ ਥਾਂ ਤੇ ਆਰਤੀ
ਤਾਂ ਪੜ੍ਹਵਾ ਸਕਦੇ ਹਨ
ਪਰ ਨਹੀਂ ਕੱਢ ਸਕਦੇ
ਮਸਜਿਦ 'ਚੋਂ ਈਸ਼ਵਰ
ਤੇ ਮੰਦਰ 'ਚੋਂ ਅੱਲਾ ਨੂੰ ਬਾਹਰ।
ਇਹ ਸਿਰ ਫਿਰੇ ਲੋਕ
ਮੰਦਰ ਮਸਜਿਦ ਤਾਂ ਤੋੜ ਸਕਦੇ ਹਨ
ਦੁਕਾਨ ਮਕਾਨ ਤਾਂ ਤੋੜ ਸਕਦੇ ਹਨ
ਕਿਸੇ ਦਾ ਸਿਰ
ਕਿਸੇ ਦਾ ਦਿਲ ਵੀ
ਤੋੜ ਸਕਦੇ ਹਨ
ਪਰ ਤੋੜ ਨਹੀਂ ਸਕਦੇ
ਨਹੁੰ ਮਾਸ ਦੇ ਰਿਸ਼ਤਿਆਂ ਨੂੰ

●

---

## ਸਮਲਾਹ ਪਿੰਡ ਵਿਚ ਅੱਗ ਲੱਗਣ ਦਾ ਕੇਸ

ਇਸ ਅੱਗ ਲੱਗਣ ਦੇ ਭਾਰੀ ਕੇਸ ਨੂੰ ਹੱਲ ਕਰਨ ਵਿੱਚ ਤਰਕਸ਼ੀਲ ਸੁਸਾਇਟੀ ਪੰਜਾਬ ਸਫਲ ਰਹੀ ਹੈ। ਅੱਗ ਲਾਉਣ ਦੀ ਘਟਨਾ ਦੋ ਇਸਤਰੀਆਂ ਆਪਣੇ ਪਾਗਲਪਣ ਦੇ ਦੌਰੇ ਸਮੇਂ ਕਰਦੀਆਂ ਸਨ। ਸੁਸਾਇਟੀ ਨੇ ਉਹਨਾਂ ਦੀ ਬੀਮਾਰ ਮਾਨਸਿਕਤਾ ਦੇ ਕਾਰਣ ਦਾ ਪਤਾ ਲਾ ਕੇ ਉਹਨਾਂ ਦਾ ਇਲਾਜ ਵੀ ਕੀਤਾ। ਸੁਚੇਤ ਅਵਸਥਾ ਵਿਚ ਇਹ ਇਸਤਰੀਆਂ ਇਸ ਬਾਰੇ ਕੁਝ ਵੀ ਦੱਸਣ ਤੋਂ ਅਸਮਰਥ ਸਨ। ਪਰੰਤੂ ਸੰਮੋਹਣ ਪ੍ਰਕ੍ਰਿਆ ਦੁਆਰਾ ਸੁਸਾਇਟੀ ਉਹਨਾਂ ਤੋਂ ਪੁੱਛਣ ਵਿਚ ਕਾਮਯਾਬ ਰਹੀ। ਤਰਕਸ਼ੀਲ ਸੁਸਾਇਟੀ ਪੰਜਾਬ ਦਾ ਅਸੂਲ ਹੈ ਕਿ ਉਹ ਮਾਨਸਿਕ ਰੋਗੀਆਂ ਦੇ ਨਾਮ ਨਸ਼ਰ ਨਹੀਂ ਕਰਦੀ। ਸੰਮੋਹਣ ਪ੍ਰੀਕ੍ਰਿਆ ਵਿਚ ਉਹਨਾਂ ਇਸਤਰੀਆਂ ਨੇ ਅੱਗੇ ਤੋਂ ਅਜਿਹਾ ਨਾ ਕਰਨ ਦਾ ਵਾਅਦਾ ਕੀਤਾ। ਇਸ ਕੇਸ ਤੋਂ ਹੋਰ ਵੀ ਇਹ ਗੱਲ ਸ਼ਪਸ਼ਟ ਹੋ ਗਈ ਹੈ ਕਿ ਕਿਸੇ ਵੀ ਘਟਨਾ ਕਰਮ ਪਿਛੇ ਕੋਈ ਦੈਵੀ ਸ਼ਕਤੀ ਨਹੀਂ ਹੁੰਦੀ। ਹਰ ਮਾਨਸਿਕ ਗਿਰਾਵਟ ਪਿੱਛੇ ਕੋਈ ਨਾ ਕੋਈ ਸਥਾਈ ਕਾਰਣ ਕੰਮ ਕਰਦਾ ਹੁੰਦਾ ਹੈ ਜਿਸਨੂੰ ਹੱਲ ਕਰਨ ਨਾਲ ਮਾਨਸਿਕ ਗਿਰਾਵਟ ਤੋਂ ਰੋਗੀ ਨੂੰ ਇਲਾਜ ਦੁਆਰਾ ਉਪਰ ਉਠਾਇਆ ਜਾ ਸਕਦਾ ਹੈ।

—ਸੰਪਾਦਕ


# ਤਰਕਸ਼ੀਲ

ਮੁੱਖ ਸੰਪਾਦਕ :
**ਬਲਵਿੰਦਰ ਬਰਨਾਲਾ**

ਸੰਪਾਦਕੀ ਬੋਰਡ :
**ਰਾਜਪਾਲ ਸਿੰਘ**
**ਅਵਤਾਰ ਗੋਂਦਾਰਾ**
**ਰਣਧੀਰ ਗਿੱਲਪੱਤੀ**
**ਰਾਮ ਸਵਰਨ ਸਿੰਘ**

ਪ੍ਰਬੰਧਕ :
**ਰਾਜਿੰਦਰ ਸਿੰਘ ਭਦੌੜ,**
ਮੁਹੱਲਾ ਬੁੱਟਰਾਂ ਦਾ
ਭਦੌੜ (ਸੰਗਰੂਰ)
ਚਰਨਜੀਤ ਸਿੰਘ ਪਟਵਾਰੀ, ਭਵਾਨੀਗੜ੍ਹ

ਰਚਨਾਵਾਂ ਭੇਜਣ ਲਈ ਪਤਾ :
ਸੰਪਾਦਕ, ਤਰਕਸ਼ੀਲ
ਪੋਸਟ ਬਾਕਸ ਨੰ: **22**
ਬਰਨਾਲਾ-148101

ਚੰਦੇ ਭੇਜਣ ਲਈ ਪਤਾ :
**ਅਵਤਾਰ ਗੋਂਦਾਰਾ**
ਐਡਵੋਕੇਟ
ਜ਼ਿਲ੍ਹਾ ਅਦਾਲਤ
ਫਰੀਦਕੋਟ (ਪੰਜਾਬ)

ਸਲਾਨਾ ਚੰਦਾ : 25 ਰੁਪਏ

ਪ੍ਰਕਾਸ਼ਕ :
ਅਵਤਾਰ ਗੋਂਦਾਰਾ ਨੇ ਜੁਗਤੀ-ਮੁਕਤੀ ਪ੍ਰਿੰਟਿੰਗ ਪ੍ਰੈਸ, ਮਹਿਣਾ ਚੌਂਕ ਬਠਿੰਡਾ ਤੋਂ ਛਪਵਾ ਕੇ ਤਰਕਸ਼ੀਲ ਸੁਸਾਇਟੀ ਪੰਜਾਬ ਵਾਸਤੇ ਪ੍ਰਕਾਸ਼ਿਤ ਕੀਤਾ।


ਸੰਪਾਦਕੀ :-

## ਜਦੋਂ ਭਗਵਾਨ ਪੱਲੇ ਹੀ ਕੁਝ ਨਾ ਹੋਵੇ...

ਚਮਤਕਾਰਾਂ ਦਾ ਪਰਪੰਚ ਰਚਨ ਵਾਲੇ ਢੋਂਗੀ ਭਗਵਾਨ ਦੀ ਦੈਵੀ ਸ਼ਕਤੀ ਦਾ ਪਰਦਾ ਉਸ ਵੇਲੇ ਹੋਰ ਵੀ ਬੁਰੀ ਤਰਾਂ ਫਾਸ਼ ਹੋ ਗਿਆ ਜਦੋਂ ਉਹ ਆਪਣੇ ਹਮਲਾਵਰਾਂ ਬਾਰੇ ਪੂਰਣ ਭਵਿੱਖਬਾਣੀ ਵੀ ਨਾ ਕਰ ਸਕਿਆ। ਇਥੇ ਹੀ ਬਸ ਨਹੀਂ ਉਹ ਬਾਅਦ ਵਿਚ ਵੀ ਨਾ ਦੱਸ ਸਕਿਆ ਕਿ ਉਹ ਕਿਸ ਧਿਰ ਦੇ ਵਿਅਕਤੀ ਸਨ। ਸੁਆਲ ਤਾਂ ਇਹ ਵੀ ਉਠਦਾ ਹੈ ਕਿ ਭਗਵਾਨ ਨੂੰ ਵੀ ਸੁਰੱਖਿਆ ਗਾਰਡਾਂ ਦੀ ਜਰੂਰਤ ਪੈਂਦੀ ਹੈ। ਉਸਦੀ ਜਾਨ ਬਚਾਉਂਦੇ ਬਚਾਉਂਦੇ ਹਮਲਾਵਰਾਂ ਦੇ ਨਾਲ ਹੀ ਦੋ ਅੰਗ ਰੱਖਿਅਕ ਵੀ ਆਪਣੀਆਂ ਜਾਨਾਂ ਗੁਆ ਬੈਠੇ।

ਅਸੀਂ ਭਾਰਤ ਦੇ ਇਸ ਵੱਡੇ ਢੋਂਗੀ ਭਗਵਾਨ ਬਾਰੇ ਹਮੇਸ਼ਾਂ ਹੀ ਕੁਝ ਨਾ ਕੁਝ ਲਿਖਦੇ ਰਹਿੰਦੇ ਹਾਂ। ਪਿਛਲੇ ਅੰਕਾਂ ਵਿਚ ਅਸੀਂ ਦੂਰਦਰਸ਼ਨ ਦੁਆਰਾ ਉਸਦੀ ਚੈਨੀ ਵਾਲੀ ਚਲਾਕੀ ਫੜ੍ਹੇ ਜਾਣ ਦਾ ਪਰਦਾ ਫਾਸ਼ ਕੀਤਾ। ਯਮਨਾਨਗਰ ਵਿਖੇ ਸਾਰਕ ਦੇਸ਼ਾਂ ਦੇ ਜਾਦੂਗਰਾਂ ਦੇ ਸੰਮੇਲਨ ਨੇ ਵੀ ਸਾਂਈ ਬਾਬੇ ਨੂੰ ਜਾਦੂ ਦੇ ਟਰਿੱਕਾਂ ਨੂੰ ਚਮਤਕਾਰੀ ਰੰਗਤ ਦੇਣ ਕਾਰਨ ਧੋਖੇਬਾਜ ਗਰਦਾਨਿਆ।

ਤਰਕਸ਼ੀਲ ਦੇ ਸੰਪਾਦਕ ਨੂੰ ਵੀ ਇਸ 'ਭਗਵਾਨ' ਦੇ ਸਵੈ ਬਣਵਾਏ ਪ੍ਰਟਾਪਰਥੀ [ਆਂਧਰਾ ਪ੍ਰਦੇਸ਼] ਵਿਖੇ ਮੰਦਰ ਨੂੰ ਦੇਖਣ ਦਾ ਮੌਕਾ ਮਿਲਿਆ। ਕਰੋੜਾਂ ਰੁਪਏ ਵਿਚ ਉਸਾਰਿਆ ਇਹ ਮੰਦਰ ਦਾ ਕੰਪਲੈਕਸ ਆਪਣੇ ਵਿਚ ਏਸ਼ੀਆ ਵਿਚ ਦੂਸਰੇ ਨੰਬਰ ਦਾ ਪੂਰਨਮਾਂ ਨਾਮ ਦਾ ਹਾਲ ਵੀ ਰੱਖਦਾ ਹੈ। ਇਸ ਵਿਚ ਇਕ ਹਸਪਤਾਲ ਵੀ ਹੈ। ਹਾਲ ਅੰਧਵਿਸ਼ਵਾਸੀਆਂ ਨੂੰ ਚਮਤਕਾਰ [ਜਾਦੂ ਦੇ ਟਰਿੱਕ] ਦਿਖਾਉਣ ਵਾਸਤੇ ਅਤੇ ਹਸਪਤਾਲ ਭਾਵੇਂ ਮਰੀਜ਼ਾਂ ਦੇ ਇਲਾਜ਼ ਵਾਸਤੇ ਹੈ ਪਰੰਤੂ ਅੰਧਵਿਸ਼ਵਾਸੀ ਇਹੋ ਕਹਿੰਦੇ ਹਨ ਕਿ ਇਥੇ ਹਰ ਰੋਗ ਦਾ ਇਲਾਜ਼ ਬਾਬੇ ਦੇ ਅਸ਼ੀ-ਰਵਾਦ ਨਾਲ ਸੰਭਵ ਹੈ। ਇੱਕ ਛੇ ਮਹੀਨਿਆਂ ਤੋਂ ਦਾਖਲ ਲੱਤਾਂ ਭਾਵ ਧੜ ਦੇ ਹੇਠਲੇ ਹਿੱਸੇ ਦੇ ਪੈਰਾਲਾਈਸਸ [ਅੰਗ ਦਾ ਮਰਨਾ] ਦੇ ਮਰੀਜ਼ ਨੂੰ ਪੁੱਛਣ ਤੇ ਪਤਾ ਲੱਗਿਆ ਕਿ ਉਸਨੂੰ ਕੋਈ ਫਰਕ ਨਹੀਂ ਪਿਆ। ਇਤਨਾ ਹੀ ਨਹੀਂ ਉਥੇ ਲੰਗਰ ਤਾਂ ਵੇਚਿਆ ਹੀ ਜਾਂਦਾ ਹੈ ਪਰੰਤੂ ਸੁਆਹ [ਰਾਖ] ਪੁੜੀਆਂ ਦੇ ਰੂਪ ਵਿਚ ਵਿਕਦੀ ਪਹਿਲੀ ਵਾਰ ਵੇਖੀ। ਸਾਂਈ ਬਾਬੇ ਦੀਆਂ ਫੋਟੋਆਂ ਅਤੇ ਢੋਂਗੀ ਸਾਹਿਤ ਇਸ ਕੰਪਲੈਕਸ ਵਿਚਲੇ ਕਿਤਾਬ ਘਰ 'ਚੋਂ ਲੋਕ ਮਹਿੰਗੇ ਭਾਅ ਤੇ ਖਰੀਦਦੇ ਹਨ। ਗੱਲ ਤਰਕਸ਼ੀਲ ਨਜ਼ਰੀਏ ਤੋਂ ਵਿਚਾਰਨ ਯੋਗ ਹੈ ਕਿ ਇਹ ਕੇਵਲ ਵਿਅਕਤੀਆਂ ਵਰਗਾ ਸਧਾਰਨ ਪੁਰਸ਼ ਹੀ ਹੈ। ਲੋਕਾਂ ਨੂੰ ਅਜਿਹੇ ਭਗਵਾਨ ਤੋਂ ਹੁਣ ਤੌਬਾ ਕਰਨੀ ਚਾਹੀਦੀ ਹੈ। ○

ਵਾਤਾਵਰਣ :

# ਸ਼ਿੰਗਾਰ ਅਤੇ ਅਤਿਆਚਾਰ

—ਮੇਨਕਾ ਗਾਂਧੀ
ਅਨੁ: ਪ੍ਰਸ਼ੋਤਮ ਬੇਤਾਬ

ਜੇਕਰ ਤੁਸੀਂ ਕਿਸੇ ਪਾਰਟੀ ਤੇ ਜਾ ਰਹੇ ਹੋਵੋ ਤਾਂ ਕੁਦਰਤੀ ਤੌਰ ਤੇ ਤੁਹਾਡੀ ਇੱਛਾ ਹੋਵੇਗੀ ਕਿ ਤੁਸੀਂ ਵੱਧ ਤੋਂ ਵੱਧ ਸੁੰਦਰ ਦਿਖਾਈ ਦੇਵੋ ਅਤੇ ਜਿਧਰੋਂ ਵੀ ਗੁਜ਼ਰੋ ਮਹਿਕਾਂ ਬਿਖੇਰਦੇ ਹੋਏ ਗੁਜ਼ਰੋ। ਇਸ ਲਈ ਜਰੂਰੀ ਹੈ ਕਿ ਤੁਸੀਂ ਚੰਗੀ ਤਰਾਂ ਨਹਾਓਗੇ, ਵਾਲਾਂ ਨੂੰ ਸ਼ੈਂਪੂ ਨਾਲ ਧੋਵੋਗੇ, ਅਤੇ ਫਿਰ ਆਪਣੇ ਚਿਹਰੇ ਨੂੰ ਸਜਾਉਣ ਲਈ ਡਰੈਸਿੰਗ ਟੇਬਲ ਦੇ ਸਾਹਮਣੇ ਬੈਠੋਗੇ। ਬੁੱਲਾਂ ਤੇ ਸੁਰਖੀ ਲਗਾਓਗੇ, ਅੱਖਾਂ ਨੂੰ ਆਈ ਸ਼ੈਡੋ [Eve Shadow] ਨਾਲ ਸਜਾਓਗੇ, ਚਿਹਰੇ ਤੇ ਰੂਜ਼ ਮਲੋਗੇ ਅਤੇ ਸਰੀਰ ਉੱਪਰ ਇਤਰ ਫੁਲੈਲ ਛਿੜਕੋਗੇ ਇਸਤੋਂ ਬਾਅਦ ਖੂਬਸੂਰਤ ਲਿਬਾਸ ਪਹਿਨੋਗੇ। ਹੋ ਸਕਦਾ ਹੈ ਤੁਸੀਂ ਸ਼ਾਨਦਾਰ ਰੇਸ਼ਮੀ ਸਾੜੀ ਪਹਿਣੋਂ। ਜੇਕਰ ਮੌਸਮ ਸਰਦੀ ਦਾ ਹੈ ਅਤੇ ਤੁਸੀਂ ਅਮੀਰ ਹੋ ਤਾਂ ਸ਼ਾਇਦ ਤੁਸੀ ਫਰ ਵਾਲੇ ਦਸਤਾਨੇ ਅਤੇ ਜਾਕਟ ਪਹਿਨਣਾ ਪਸੰਦ ਕਰੋ। ਹੁਣ ਵਾਰੀ ਹੈ ਗਹਿਨਿਆਂ ਦੀ ਮੋਤੀਆਂ ਦੀ ਮਾਲਾ, ਮੂੰਗੇ ਜੜੀਆਂ ਬਾਲੀਆਂ ਅਤੇ ਅਜਿਹਾ ਹੋਰ ਬਹੁਤ ਕੁੱਝ। ਤੇ ਫਿਰ ਜੁੱਤੀਆਂ। ਸ਼ਾਇਦ ਸੱਪ ਜ਼ਾਂ ਕਿਰਲੀ ਦੀ ਫੈਸ਼ਨਦਾਰ ਚਮੜੀ ਦੀਆਂ। ਅਖੀਰ ਵਿਚ ਹੱਥ ਵਿਚ ਪਕੜਨ ਜਾਂ ਮੋਢੇ ਤੇ ਲਟਕਾਉਣ ਲਈ ਮਗਰਮੱਛ ਦੀ ਖੱਲ ਦਾ ਮਨਮੋਹਣਾ ਪਰਸ।

ਹੁਣ ਤੁਸੀਂ ਸੋਚਦੇ ਹੋਵੋਗੇ ਕਿ ਤੁਸੀ ਕਿੰਨੇ ਸੁੰਦਰ ਦਿਖਾਈ ਦੇ ਰਹੇ ਹੋ। ਪਰੰਤੂ ਅਫ਼ਸੋਸ ਕਿ ਇਸ ਹਕੀਕਤ ਦਾ ਇੱਕ ਪਹਿਲੂ ਹੋਰ ਵੀ ਹੈ ਜੋ ਤੁਹਾਡੀਆਂ ਨਜ਼ਰਾਂ ਤੋਂ ਓਝਲ ਰਹਿੰਦਾ ਹੈ। ਅਸਲ ਵਿਚ ਤੁਸੀ ਇੱਕ ਚਲਦਾ ਫਿਰਦਾ ਕਬਰਸਤਾਨ ਬਣ ਗਏ ਹੋ ਜਿਸ ਵਿਚ ਦਫ਼ਨਾਏ ਗਏ ਹਰ ਸ਼ਿਕਾਰ ਨੂੰ ਤਸੀਹੇ ਦੇ ਦੇ ਕੇ ਮੌਤ ਦੇ ਘਾਟ ਉਤਾਰਿਆ ਗਿਆ ਹੈ।

ਔਰਤਾਂ ਆਪਣੇ ਸ਼ਿੰਗਾਰ-ਪ੍ਰੇਮ ਕਾਰਨ ਜੀਵ-ਹੱਤਿਆ ਵਿਚ ਸਭ ਤੋਂ ਵਧ ਹਿੱਸਾ ਪਾਉਂਦੀਆਂ ਹਨ। ਸ਼ਿੰਗਾਰ ਸਾਮੱਗਰੀ ਦਾ ਵਪਾਰ, ਜੋ ਸਾਡੇ ਆਲੇ ਦੁਆਲੇ ਦੇ ਪ੍ਰਾਣੀਆਂ ਦਾ ਨਿਰਦਇਤਾਪੂਰਨ ਸ਼ੋਸ਼ਣ ਅਤੇ ਘਾਤ ਕਰਦਾ ਹੈ, ਮੁੱਖ ਰੂਪ ਵਿਚ ਔਰਤਾਂ ਦੇ ਹੀ ਸ਼ਿੰਗਾਰ ਪ੍ਰੇਮ ਉੱਪਰ ਅਧਾਰਤ ਹੈ।

ਜੇਕਰ ਤੁਸੀ ਇਤਰ ਫੁਲੈਲ ਜਾਂ ਹੋਰ ਸ਼ਿੰਗਾਹ ਸਾਮੱਗਰੀ ਵਰਤਦੇ ਹੋ, ਜਾਨਵਰਾਂ ਦੀ ਚਮੜੀ ਜਾਂ ਵਾਲਾਂ ਦੀਆਂ ਬਣੀਆਂ ਬੇਲੋੜੀਆਂ ਵਸਤਾਂ ਖਰੀਦਦੇ ਹੋ ਜਾਂ ਰੇਸ਼ਮੀ ਲਿਬਾਸ ਪਹਿਨਦੇ ਹੋ ਤਾਂ ਸਮਝ ਲਵੋ ਕਿ ਤੁਸੀਂ ਮਾਸੂਮ ਜੀਵਾਂ ਦੇ ਕਤਲੇਆਮ ਦੇ ਅਪਰਾਧੀ ਹੋ, ਕੁਦਰਤ ਦੇ ਸੰਤੁਲਨ ਨੂੰ ਵਿਗਾੜਨ ਲਈ ਜਿੰਮੇਵਾਰ ਹੋ ਅਤੇ ਸਾਡੀ ਧਰਤੀ ਨੂੰ ਤਸੀਹਾ ਕੇਂਦਰ ਬਣਾਉਣ ਵਿਚ ਅਹਿਮ ਭੂਮਿਕਾ ਨਿਭਾ ਰਹੇ ਹੋ।

ਜਦ ਵੀ ਤੁਸੀਂ ਸ਼ਿੰਗਾਰ ਮੇਜ਼ ਦੇ ਸਾਹਮਣੇ ਬੈਠਦੇ ਹੋ ਤਾਂ ਤੁਸੀਂ ਕੁਝ ਇਸ ਤਰ੍ਹਾਂ ਦੇ ਕਾਰਨਾਮਿਆਂ ਲਈ ਜ਼ਿੰਮੇਵਾਰ ਹੁੰਦੇ ਹੋ—ਕੀ ਤੁਹਾਨੂੰ ਪਤਾ ਹੈ ਕਿ ਟੈਲਕਮ ਪਾਊਡਰ, ਲਿਪਸਟਿਕ ਅਤੇ ਖਿਜਾਬ ਨੂੰ ਤੁਹਾਡੇ ਇਸਤੇਮਾਲ ਲਈ ਹਾਨੀਰਹਿਤ ਕਿਵੇਂ ਬਣਾਇਆ ਜਾਂਦਾ ਹੈ। ਇਸਦਾ ਇੱਕ ਦ੍ਰਿਸ਼ ਦੇਖੋ। ਫੁਦਕਦੇ ਹੋਏ (Squirrel monkeys] ਨੂੰ ਹਜਾਰਾਂ ਦੀ ਗਿਣਤੀ ਵਿਚ ਪਕੜ ਕੇ ਪਿੰਜਰਿਆਂ ਵਿਚ ਤੂੜਿਆ ਜਾਂਦਾ ਹੈ। ਉਨ੍ਹਾਂ ਦੇ ਗਲਿਆਂ ਰਾਹੀ ਇੱਕ ਨਲਕੀ ਲੰਘਾਈ ਜਾਂਦੀ ਹੈ ਜਿਸ ਰਾਹੀਂ ਉਪਰੋਕਤ ਸ਼ਿੰਗਾਰ ਸਾਮੱਗਰੀ ਉਨ੍ਹਾਂ ਦੇ ਪੇਟ ਵਿਚ ਉਤਾਰੀ ਜਾਂਦੀ ਹੈ। ਤਾਂ ਕਿ ਪਤਾ ਲਗਾਇਆ ਜਾ ਸਕੇ ਕਿ ਇਸਦੀ ਕਿੰਨੀ ਮਾਤਰਾ ਨਾਲ ਇਹ ਮਾਸੂਮ ਜਾਨਵਰ ਮਰ ਸਕਦੇ ਹਨ। ਕਈ ਖੁਸ਼ਬੂਆਂ ਵਿਚ (CIVET) ਨਾਂ ਦੇ ਜਾਨਵਰ ਦੀ ਕਸਤੂਰੀ ਵਰਤੀ ਜਾਂਦੀ ਹੈ। ਇਸ ਜਾਨਵਰ ਨੂੰ ਪਕੜ ਕੇ 25 × 30 ਸੈਂਟੀਮੀਟਰ ਦੇ ਇੱਕ ਤੰਗ ਜਿਹੇ ਪਿੰਜਰੇ ਵਿਚ ਤੂੜਿਆ ਜਾਂਦਾ ਹੈ ਜਿਸ ਵਿਚ ਇਹ ਆਪਣਾ ਸਿਰ ਵੀ ਉੱਪਰ ਨਹੀਂ ਉਠਾ ਸਕਦਾ। ਫਿਰ ਇਸਦੇ ਸ਼ਰੀਰ ਉੱਪਰ ਬੇਤਹਾਸ਼ਾ ਕੋੜੇ ਵਰ੍ਹਾਏ ਜਾਂਦੇ ਹਨ। ਜਦ ਇਹ ਪੀੜ ਮਹਿਸੂਸ ਕਰਦਾ ਹੈ ਤਾਂ ਇਸਦੇ ਸਰੀਰ ਵਿਚੋਂ ਕਸਤੂਰੀ ਰਿਸਦੀ ਹੈ ਜੋ ਇੱਕ ਥੈਲੀ ਵਿਚ ਜ਼ਮਾਂ ਹੁੰਦੀ ਰਹਿੰਦੀ ਹੈ। ਇਹ ਥੈਲੀ ਇਸਦੇ ਸ਼ਰੀਰ ਦਾ ਹੀ ਇੱਕ ਅੰਗ ਹੁੰਦਾ ਹੈ। ਫਿਰ ਇਸ ਥੈਲੀ ਨੂੰ ਖੋਲਿਆ ਜਾਂਦਾ ਹੈ ਅਤੇ ਉਸਤਰੇ ਨਾਲ ਖੁਰਚ ਕੇ ਇਸ ਵਿਚੋਂ ਕਸਤੂਰੀ ਕਢੀ ਜਾਂਦੀ ਹੈ। ਇਹ ਅਮਲ ਹਰ 10 ਦਿਨ ਬਾਅਦ ਦੋਹਰਾਇਆ



ਜਾਂਦਾ ਹੈ ਅਤੇ ਓਦੋਂ ਤੱਕ ਜਾਰੀ ਰਹਿੰਦਾ ਹੈ ਜਦ ਤੱਕ ਇਸ ਜਾਨਵਰ ਦੀ ਮੌਤ ਨਹੀਂ ਹੋ ਜਾਂਦੀ।

ਹੁਣ ਜ਼ਰਾ ਸ਼ੈਂਪੂ ਦੀ ਤਿਆਰੀ ਵੇਖੋ। ਖਰਗੋਸ਼ ਦਾ ਸਿਰ ਇੱਕ ਸ਼ਿਕੰਜੇ ਵਿਚ ਫਸਾ ਲਿਆ ਜਾਂਦਾ ਹੈ ਅਤੇ ਇਸਦੀਆਂ ਅੱਖਾਂ ਨੂੰ ਕਲਿਪਾਂ ਦੀ ਸਹਾਇਤਾ ਨਾਲ ਖੁਲਿਆਂ ਰੱਖਿਆ ਜਾਂਦਾ ਹੈ। ਫ਼ਿਰ ਇਨ੍ਹਾਂ ਵਿਚ ਸ਼ੈਂਪੂ ਦੀਆਂ ਬੂੰਦਾਂ ਪਾਈਆਂ ਜਾਂਦੀਆਂ ਹਨ। ਖਰਗੋਸ਼ ਦਰਦ ਨਾਲ ਚਿਲਾਉਂਦਾ ਹੈ ਅਤੇ ਸ਼ਿਕੰਜੇ ਵਿਚੋਂ ਨਿਕਲਣ ਲਈ ਛਟਪਟਾਉਂਦਾ ਹੈ। ਅਖੀਰ ਇਹ ਆਪਣੀ ਗੀੜ ਦੀ ਹੱਡੀ ਤੋੜ ਬਹਿੰਦਾ ਹੈ। ਇੱਕ ਅੰਦਾਜੇ ਮੁਤਾਬਕ ਹਰ ਸਾਲ ਇੱਕ ਲੱਖ ਖਰਗੋਸ਼ ਇਸ ਹੋਣੀ ਦਾ ਸ਼ਿਕਾਰ ਹੁੰਦੇ ਹਨ।

★ ਕਸਤੂਰੀ ਮਿਰਗ ਦਾ ਹਸ਼ਰ ਕੁਝ ਇਸ ਤਰ੍ਹਾਂ ਹੁੰਦਾ ਹੈ। ਇਸ ਸ਼ਰਮਾਕਲ ਜਿਹੇ ਜਾਨਵਰ ਨੂੰ ਝਾਂਸਾ ਦੇ ਕੇ ਹਿਮਾਲਾ ਦੇ ਸੰਘਣੇ ਜੰਗਲਾਂ ਵਿਚੋਂ ਬਾਹਰ ਲਿਆਇਆ ਜਾਂਦਾ ਹੈ ਅਤੇ ਇੱਕ ਅਜ਼ਿਹੀ ਕੁੜਿੱਕੀ ਵਿਚ ਫ਼ਸਾਇਆ ਜਾਂਦਾ ਹੈ ਜਿਸ ਵਿਚ ਤਿੱਖੇ ਸੂਏ ਲਗੇ ਹੁੰਦੇ ਹਨ। ਇਹ ਸੂਏ ਇਸਦੇ ਪੈਰਾਂ ਵਿਚ ਖੁਭਦੇ ਹਨ। ਕੁੜਿਕੀ ਵਿਚ ਫ਼ਸਿਆ ਇਹ ਜਾਨਵਰ ਕਈ ਦਿਨਾਂ ਤੱਕ ਸੂਇਆਂ ਦੀ ਪੀੜ ਨਾਲ ਤੜਪਦਾ ਰਹਿੰਦਾ ਹੈ ਤੇ ਅਖੀਰ ਇਸਦੀ ਮੌਤ ਹੋ ਜਾਂਦੀ ਹੈ। ਫਿਰ ਇਸਦੇ ਸ਼ਰੀਰ ਵਿਚੋਂ ਕਸਤੂਰੀ ਕੱਢੀ ਜਾਂਦੀ ਹੈ। ਕਈ ਵਾਰ ਇਸਦੇ ਸ਼ਰੀਰ ਵਿਚੋਂ ਕਸ਼ਤੂਰੀ ਮਿਲਦੀ ਹੀ ਨਹੀਂ ਤੇ ਇਸਨੂੰ ਕੂੜੇ ਕਰਕਟ ਵਾਂਗ ਸੁੱਟ ਦਿੱਤਾ ਜਾਂਦਾ ਹੈ।

ਸੱਪ, ਮਗਰਮੱਛ ਅਤੇ ਕਿਰਲੀ ਦੀ ਫੈਸ਼ਨਦਾਰ ਚਮੜੀ ਬਾਰੇ ਤਾਂ ਤੁਸੀਂ ਸੁਣਿਆ ਹੀ ਹੋਵੇਗਾ ? ਆਓ ਜ਼ਰਾ ਵੇਖੀਏ ਕਿ ਇਹ ਚਮੜੀ ਕਿਵੇਂ ਉਤਾਰੀ ਜਾਂਦੀ ਹੈ। ਮਗਰਮੱਛ ਨੂੰ ਜਾਲ ਵਿਚ ਫਸਾਕੇ ਧੂਇਆ ਜਾਂਦਾ ਹੈ। ਕਈ ਘੰਟੇ ਛਟਪਟਾਉਣ ਤੋਂ ਬਾਅਦ ਜਦ ਇਹ ਨਿਢਾਲ ਹੋ ਜਾਂਦਾ ਹੈ ਤਾਂ ਇਸਦੀ ਧੌਣ ਵਿਚ ਛੂਰਾ ਖਭੋ ਕੇ ਇਸਦੀ (Spinel Nerve) ਨੂੰ ਕੱਟ ਦਿੱਤਾ ਜਾਂਦਾ ਹੈ। ਫਿਰ ਇਸਦੇ ਪੇਟ ਦੇ ਹੇਠਲੇ ਪਾਸੇ ਦੀ ਚਮੜੀ ਉਤਾਰ ਲਈ ਜਾਂਦੀ ਹੈ ਅਤੇ ਇਸਨੂੰ ਜਿਉਂਦੇ ਨੂੰ ਹੀ ਤੜਪ ਤੜਪ ਕੇ ਮਰਨ ਜਾਂ ਦੂਸਰੇ ਜੀਵਾਂ ਦਾ ਭੋਜਨ ਬਣਨ ਲਈ ਪਾਣੀ ਵਿਚ ਛੱਡ ਦਿੱਤਾ ਜਾਂਦਾ ਹੈ।

ਸੱਪ ਦੀ ਚਮੜੀ ਬਾਰੇ ਇਹ ਧਾਰਨਾ ਹੈ ਕਿ ਜੇਕਰ ਇਹ ਜਿਊਂਦੇ ਸੱਪ ਤੋਂ ਉਤਾਰੀ ਜ਼ਾਵੇ ਤਾਂ ਵਧੇਰੇ ਲਚਕਦਾਰ ਹੁੰਦੀ ਹੈ। ਇਹੀ ਧਾਰਨਾ ਸੱਪ ਲਈ ਅਕਿਹ ਅਤਿਆਚਾਰ ਦਾ ਕਾਰਣ ਬਣਦੀ ਹੈ। ਇਸਦੇ ਸਿਰ ਵਿਚ ਮੇਖ ਠੋਕਕੇ ਦਰੱਖਤ ਨਾਲ ਲਟਕਾਇਆ ਜਾਂਦਾ ਹੈ ਅਤੇ ਸਿੱਧਾ ਰੱਖਣ ਲਈ ਇਸਦੀ ਵਲ ਖਾਂਦੀ ਪੂਛ ਨੂੰ ਪੈਰ ਨਾਲ ਨੱਪ ਕੇ ਰੱਖਿਆ ਜਾਂਦਾ ਹੈ। ਫਿਰ ਸਿਰ ਤੋਂ ਪੂਛ ਤੱਕ ਚਾਕੂ ਨਾਲ ਚੀਰਾ ਲਾਕੇ ਇਸਦੀ ਚਮੜੀ ਨੂੰ ਖਿੱਚ ਕੇ ਇਸਦੇ ਸ਼ਰੀਰ ਉਤੋਂ ਉਤਾਰ ਲਿਆ ਜਾਂਦਾ ਹੈ। ਇਸਤੋਂ ਬਾਅਦ ਸੱਪ ਨੂੰ ਉਸੇ ਹਾਲਤ ਵਿਚ ਸੁੱਟ ਦਿੱਤਾ ਜਾਂਦਾ ਹੈ। ਲਗਭਗ ਇਹੀ ਢੰਗ ਕਿਰਲੀ ਦੀ ਚਮੜੀ ਉਤਾਰਨ ਲਈ ਵਰਤਿਆ ਜਾਂਦਾ ਹੈ।

★ ਗਰਭਵਤੀ ਘੋੜੀ ਦੇ ਪੇਸ਼ਾਬ ਵਿਚ [Estrogen] ਨਾਂ ਦਾ ਇੱਕ ਪਦਾਰਥ ਹੁੰਦਾ ਹੈ ਜਿਸਦੀ ਵਰਤੋਂ ਸ਼ਿੰਗਾਰ ਸਾਮੱਗਰੀ ਵਿਚ ਹੁੰਦੀ ਹੈ। ਇਹ ਪਦਾਰਥ ਪ੍ਰਾਪਤ ਕਰਨ ਲਈ ਘੋੜੀ ਨੂੰ ਨਿਰੰਤਰ ਗਰਭਵਤੀ ਰੱਖਿਆ ਜਾਂਦਾ ਹੈ ਅਤੇ ਕੱਲੇ ਨਾਲੋਂ ਕਦੇ ਵੀ ਖੋਲਿਆ ਨਹੀਂ ਜਾਂਦਾ। ਪੈਦਾ ਹੋਣ ਵਾਲੇ ਬੇਲੋੜੇ ਵਛੇਰਿਆਂ ਨੂੰ ਡਾਕਟਰੀ ਖੋਜ ਲਈ ਵੇਚ ਦਿੱਤਾ ਜ਼ਾਂਦਾ ਹੈ।

★ ਸ਼ੇਵ ਤੋਂ ਬਾਅਦ ਚਿਹਰੇ ਉੱਪਰ ਮਲਿਆ ਜਾਣ ਵਾਲਾ ਲੋਸ਼ਣ [After Shave Lotio] ਤਿਆਰ ਕਰਨ ਉਪਰੰਤ ਅਜ਼ਮਾਉਣਾ ਪੈਂਦਾ ਹੈ ਤਾਂ ਜੋ ਪਤਾ ਲਗ ਸਕੇ ਕਿ ਇਹ ਚਿਹਰੇ ਉਤੇ ਜਲਣ ਤਾਂ ਨਹੀਂ ਕਰੇਗਾ। ਇਸਦੀ ਆਜ਼ਮਾਇਸ਼ [(guinea pig) ਉੱਪਰ ਕੀਤੀ ਜਾਂਦੀ ਹੈ। ਇਸ ਜਾਨਵਰ ਦੀ ਚਮੜੀ ਉੱਪਰੋਂ ਸਾਰੇ ਵਾਲ ਖਿੱਚ-ਖਿਚ ਕੇ ਪੁੱਟ ਦਿੱਤੇ ਜਾਂਦੇ ਹਨ। ਫਿਰ ਸਾਰੇ ਸ਼ਰੀਰ ਉੱਪਰ ਲੋਸ਼ਨ ਛਿੜਕਿਆ ਜਾਂਦਾ ਹੈ। ਇਹ ਅਮਲ ਇਕੋ [guinea pig] ਉੱਪਰ ਵਾਰ ਵਾਰ ਦੋਹਰਾਇਆ ਜਾਂਦਾ ਹੈ। ਨਤੀਜਾ ਇਹ ਹੁੰਦਾਂ ਹੈ ਕਿ ਜਾਂ ਤਾਂ ਲੋਸ਼ਨ ਆਜ਼ਮਾਇਸ਼ ਉੱਪਰ ਪੂਰਾ ਉੱਤਰਦਾ ਹੈ ਤੇ ਜਾਂ ਫਿਰ ਇਸਦੀ ਰਸਾਇਣਕ ਪ੍ਰਤੀਕ੍ਰਿਆ ਨਾਲ ਜ਼ਾਨਵਰ ਮਰ ਜਾਂਦਾ ਹੈ।

ਹੁਣ ਜ਼ਰਾ ਰੇਸ਼ਮ ਦੀ ਤਿਆਰੀ ਵੀ ਦੇਖ ਲਵੋ। ਰੇਸ਼ਮ ਦੇ ਕੀੜੇ ਨੂੰ, ਜ਼ਦ ਇਹ ਹਾਲੇ ਪਿਊਪਾ ਅਵਸਥਾ ਵਿਚ ਹੁੰਦਾ ਹੈ, ਉਬਲਦੇ ਪਾਣੀ ਵਿਚ ਸੁੱਟ ਦਿੱਤਾ ਜਾਂਦਾ ਹੈ ਤਾਂ ਜੋ ਇਸ ਉੱਪਰ ਲਿਪਟਿਆ ਹੋਇਆ ਧਾਗਾ ਵੱਖ ਹੋ ਸਕੇ। ਇੱਕ ਕਿਲੋ ਰੇਸ਼ਮ ਪ੍ਰਾਪਤ ਕਰਨ ਲਈ 2000 ਰੇਸ਼ਮ ਦੇ ਕੀੜਿਆਂ ਦੀ ਜਾਨ ਲਈ ਜਾਂਦੀ ਹੈ। ਕੀ ਤੁਹਾਨੂੰ ਪਤਾ ਹੈ ਕਿ ਤੁਹਾਡੇ ਪਹਿਨੀ ਹੋਈ ਰੇਸ਼ਮੀ ਸਾੜੀ 50,000 ਜੀਵਾਂ ਦੀ ਬਲੀ ਦੇ ਕੇ ਤਿਆਰ ਹੁੰਦੀ ਹੈ।

★ ਤੁਹਾਡੇ ਗਲੇ ਵਿਚ ਸ਼ੋਭਦੀ ਮੋਤੀਆਂ ਦੀ ਮਾਲਾ

ਤੁਹਾਡੇ ਤੱਕ ਕਿਵੇਂ ਪਹੁੰਚੀ ? ਜ਼ਰਾ ਸੁਣੋ। ਜਦ ਰੇਤ ਦਾ ਕੋਈ ਬਰੀਕ ਜਿਹਾ ਕਣ ਸਿੱਪੀ ਅੰਦਰ ਦਾਖਲ ਹੋ ਜਾਂਦਾ ਹੈ ਤਾਂ ਸਿੱਪੀ ਵਿਚਲਾ ਜੀਵ ਬਹੁਤ ਚੁਭਣ ਮਹਿਸੂਸ ਕਰਦਾ ਹੈ ਕਿਉਂਕਿ ਉਸਦਾ ਸ਼ਰੀਰ ਬਹੁਤ ਨਾਜ਼ਕ ਅਤੇ ਮੁਲਾਇਮ ਹੁੰਦਾ ਹੈ। ਇਸ ਦਰਦ ਨੂੰ ਘੱਟ ਕਰਨ ਲਈ ਉਸਦੇ ਜਿਸਮ ਵਿਚੋਂ ਇਕ ਪਦਾਰਥ ਰਿਸ ਰਿਸ ਕੇ ਇਸ ਜ਼ੱਰੇ ਦੁਆਲੇ ਇੱਕਠਾ ਹੁੰਦਾ ਰਹਿੰਦਾ ਹੈ। ਹੌਲੀ 2 ਇਹ ਪਦਾਰਥ ਸਖਤ ਹੋਕੇ ਮੋਤੀ ਦੀ ਸ਼ਕਲ ਇਖਤਿਆਰ ਕਰ ਲੈਂਦਾ ਹੈ। ਕੁਦਰਤੀ ਤੌਰ ਤੇ ਸਿੱਪੀ ਅੰਦਰ ਰੇਤ ਦੇ ਜ਼ੱਰੇ ਦਾ ਪ੍ਰਵੇਸ਼ ਕਦੇ ਕਦਾਈਂ ਹੀ ਹੁੰਦਾ ਹੈ। ਇਸ ਕਰਕੇ ਵਧੇਰੇ ਮੋਤੀ ਤਿਆਰ ਕਰਨ ਲਈ ਸਿੱਪੀਆਂ ਨੂੰ ਚਿਮਟੀ ਨਾਲ ਥੋੜਾ ਜਿਹਾ ਖੋਲ੍ਹ ਕੇ ਇਨ੍ਹਾਂ ਅੰਦਰ ਰੇਤ ਦੇ ਕਿਣਕੇ ਦਾਖਲ ਕੀਤੇ ਜਾਂਦੇ ਹਨ। ਮੋਤੀ ਤਿਆਰ ਹੋਣ ਤੱਕ ਸਿੱਪੀ ਵਿਚਲੇ ਨਾਜ਼ੁਕ ਜੀਵ ਨੂੰ ਇੰਤਹਾਈ ਪੀੜਾ ਸਹਿਨ ਕਰਨੀ ਪੈਂਦੀ ਹੈ। ਪੂਰਾ ਮੋਤੀ ਬਣ ਜਾਣ ਤੇ ਸਿੱਪੀ ਤੋੜਕੇ ਮੋਤੀ ਕੱਢ ਲਿਆ ਜਾਂਦਾ ਹੈ ਤੇ ਜੀਵ ਦੀ ਮੌਤ ਹੋ ਜਾਂਦੀ ਹੈ।

★ ਹੋ ਸਕਦਾ ਹੈ ਕਿ ਤੁਹਾਨੂੰ ਕਾਲੇ ਲੇਲੇ ਦੀ ਜੱਤ ਦਾ ਹੈਟ ਬਹਤ ਪਸੰਦ ਹੋਵੇ। ਲੇਲੇ ਅਤੇ ਉਸਦੀ ਮਾਂ ਨਾਲ ਜੋ ਵਾਪਰਦਾ ਹੈ ਉਸ ਬਾਰੇ ਵੀ ਜਾਣ ਲੈਣਾ ਚਾਹੀਦਾ ਹੈ। ਗਰਭਵਤੀ ਭੇਡ ਨੂੰ ਲੋਹੇ ਦੇ ਡੰਡੇ ਨਾਲ ਕੁੱਟਿਆ ਜਾਂਦਾ ਹੈ ਤਾਂ ਜ਼ੋ ਉਹ ਵਕਤ ਤੋਂ ਪਹਿਲਾਂ ਸੂਣ ਲਈ ਮਜਬੂਰ ਹੋ ਜਾਵੇ। ਬੱਚੇ ਦੇ ਪੇਟ ਵਿਚੋਂ ਬਾਹਰ ਆਉਣ ਸਾਰ ਹੀ ਮਾਂ ਦੀਆਂ ਅੱਖਾਂ ਦੇ ਸਾਹਮਣੇ ਉਸਦੇ ਸ਼ਰੀਰ ਉਤੋਂ ਖੱਲ ਉਤਾਰੀ ਜਾਂਦੀ ਹੈ। ਇਹ ਜੱਤ ਬੱਚੇ ਦੇ ਜਿਉਂਦੇ 2 ਹੀ ਓਤਾਰੀ ਜਾਂਦੀ ਹੈ ਤਾਂ ਜੋ ਨਰਮ ਅਤੇ ਘੁੰਗਰਾਲੀ ਰਹਿ ਸਕੇ। ਕੀ ਇਹ ਦ੍ਰਿਸ਼ ਦੇਖਣ ਤੋਂ ਬਾਅਦ ਵੀ ਤੁਸੀਂ ਕਾਲੇ ਲੇਲੇ ਦੀ ਜੱਤ ਵਾਲਾ ਹੈਟ ਪਸੰਦ ਕਰੋਗੇ ?

★ ਬੱਚਿਆਂ ਦੀਆਂ ਸਫੈਦ ਫਰ ਵਾਲੀਆਂ ਟੋਪੀਆਂ ਅਤੇ ਪੋਸ਼ਾਕਾਂ ਦੇ ਪਿੱਛੇ ਵੀ ਤਸ਼ੱਦਦ ਦੀ ਖੌਫਨਾਕ ਦਾਸਤਾਨ ਛੁੱਪੀ ਹੋਈ ਹੈ। ਖਰਗੋਸ਼ਾਂ ਦੇ ਵਾੜੇ, ਜਿਨ੍ਹਾਂ ਨੂੰ ਅੱਜਕਲ ਸਾਡੀ ਸਰਕਾਰ ਬਹੁਤ ਉਤਸ਼ਾਹਤ ਕਰ ਰਹੀ ਹੈ, ਅਸਲ ਵਿਚ ਤਸੀਹਾ ਘਰ ਹੀ ਹਨ। ਇਨ੍ਹਾਂ ਵਾੜਿਆਂ ਵਿਚ ਖਰਗੋਸ਼ਾਂ ਨੂੰ ਛੋਟੇ 2 ਪਿੰਜ਼ਰਿਆਂ ਵਿਚ ਤਾੜ ਕੇ ਰੱਖਿਆ ਜਾਂਦਾ ਹੈ। ਖਾਸ ਅਕਾਰ ਦੇ ਹੋ ਜਾਣ ਤੇ ਇਨ੍ਹਾਂ ਨੂੰ ਬਿਜਲੀ ਦਾ ਕਰੰਟ ਲਾਕੇ ਜਾਂ ਗਲਾ ਦਬਾ ਕੇ ਮਾਰਿਆ ਜਾਂਦਾ ਹੈ ਤਾਂ ਜੋ ਇਨ੍ਹਾਂ ਦੀ ਜੱਤ ਲਹੂ ਨਾਲ ਨਾ ਲਿਬੜ ਜਾਵੇ।

ਹਾਥੀ ਦੇ ਸ਼ਿਕਾਰ ਉੱਤੇ ਪਾਬੰਦੀ ਹੈ ਪਰ ਮਰੇ ਹੋਏ ਹਾਥੀ ਦੇ ਦੰਦ ਉਤਾਰਨ ਦੀ ਇਜਾਜ਼ਤ ਹੈ। ਇਸ ਕਰਕੇ ਹਾਥੀ ਦੰਦ ਦੇ ਵਪਾਰੀਆਂ ਨੇ ਟੇਢੇ ਢੰਗ ਨਾਲ ਹਾਥੀ ਨੂੰ ਮਾਰਨ ਦੇ ਢੰਗ ਲੱਭ ਲਏ ਹਨ। ਇੱਕ ਢੰਗ ਇਹ ਹੈ ਕਿ ਜਿਸ ਰਸਤੇ ਉਤੋਂ ਹਾਥੀ ਅਕਸਰ ਲੰਘਦੇ ਹਨ ਉਸ ਰਸਤੇ ਵਿਚ ਵੱਡੀਆਂ 2 ਮੇਖਾਂ ਖਿਲਾਰ ਦਿੱਤੀਆਂ ਜਾਂਦੀਆਂ ਹਨ। ਕੋਈ ਨਾ ਕੋਈ ਮੇਖ ਕਿਸੇ ਹਾਥੀ ਦੇ ਪੈਰ ਵਿਚ ਖੁੱਭ ਜਾਂਦੀ ਹੈ। ਹੌਲੀ 2 ਹਾਥੀ ਦੇ ਪੈਰ ਦਾ ਮਾਸ ਗਲਨਾ ਸ਼ੁਰੂ ਹੋ ਜਾਂਦਾ ਹੈ ਤੇ ਉਸਦੇ ਸ਼ਰੀਰ ਵਿਚ [Gangrene] ਨਾਮੀ ਬਿਮਾਰੀ ਫੈਲ ਜਾਂਦੀ ਹੈ। ਆਖਰਕਾਰ ਹਾਥੀ ਮਰ ਜ਼ਾਂਦਾ ਹੈ ਤੇ ਉਸਦੇ ਦੰਦ ਉਤਾਰ ਲਏ ਜਾਂਦੇ ਹਨ।

ਹਾਥੀ ਨੂੰ ਧੋਖੇ ਨਾਲ ਮਾਰਨ ਦਾ ਇੱਕ ਢੰਗ ਹੋਰ ਹੈ। [(Jakfruit) ਹਾਥੀ ਦਾ ਪਸੰਦੀਦਾ ਫਲ ਹੈ। ਇਨ੍ਹਾਂ ਫਲਾਂ ਉੱਤੇ ਜ਼ਹਿਰ ਮਲ ਦਿੱਤਾ ਜਾਂਦਾ ਹੈ ਜਿਨ੍ਹਾਂ ਨੂੰ ਖਾਣ ਨਾਲ ਹਾਥੀ ਦੀ ਮੌਤ ਹੋ ਜਾਂਦੀ ਹੈ। ਦੁਨੀਆਂ ਭਰ ਵਿਚ ਹਾਥੀ ਦੰਦ ਦੇ ਵਪਾਰ ਦੀ ਮਨਾਹੀ ਹੈ ਪ੍ਰੰਤੂ ਭਾਰਤ ਵਿਚ ਇਹ ਅੱਜ ਵੀ ਚੱਲ ਰਿਹਾ ਹੈ। ਆਖਰ ਤੁਹਾਡਾ ਹਾਥੀ ਦੰਦ ਦੇ ਗਹਿਣੇ ਪਹਿਨਣ ਦਾ ਸ਼ੌਕ ਜੋ ਪੂਰਾ ਕਰਨਾ ਹੋਇਆ।

★ ਜਾਨਵਰਾਂ ਦੇ ਵਾਲ ਕਈ ਤਰ੍ਹਾਂ ਦੇ ਬੁਰਸ਼ ਬਨਾਉਨ ਲਈ ਵਰਤੇ ਜਾਂਦੇ ਹਨ। ਤੁਸੀਂ ਸ਼ੇਵ ਕਰਨ ਲਈ,ਬੂਟ ਪਾਲਸ਼ ਕਰਨ ਲਈ, ਚਿਹਰੇ ਉਤੇ ਰੂਜ ਲਾਉਣ ਲਈ ਜਾਂ ਅਜਿਹੇ ਕਿਸੇ ਹੋਰ ਕੰਮ ਲਈ ਕੋਈ ਨਾ ਕੋਈ ਬੁਰਸ਼ ਜ਼ਰੂਰ ਇਸਤੇ-ਮਾਲ ਕਰਦੇ ਹੋਵੋਗੇ। ਇਨ੍ਹਾਂ ਬੁਰਸ਼ਾਂ ਉੱਤੇ ਲਗੇ ਹੋਏ ਵਾਲ ਜਿਉਂਦੇ ਜਾਨਵਰਾਂ ਦੇ ਸ਼ਰੀਰ ਉੱਤੋਂ ਪੱਟੇ ਜਾਂਦੇ ਹਨ। ਜਦ ਕਿਸੇ ਜਾਨਵਰ ਦੀ ਚਮੜੀ ਉੱਪਰੋਂ ਗੁੱਛਿਆਂ ਦੇ ਗੁੱਛੇ ਵਾਲ ਖਿੱਚੇ ਜਾਂਦੇ ਹਨ ਤਾਂ ਉਹ ਤੜਪਦਾ ਕੁਰਲਾਉਂਦਾ ਹੈ।

ਉਪਰ ਗਿਣੀਆਂ ਗਈਆਂ ਵਸਤਾਂ ਵਿਚੋਂ ਕੋਈ ਵੀ ਸਾਡੀ ਸਿਹਤ ਜਾਂ ਖੁਸ਼ੀ ਲਈ ਜ਼ਰੂਰੀ ਨਹੀਂ, ਇਨ੍ਹਾਂ ਦੇ ਬਦਲ ਵੀ ਮਜੂਦ ਹਨ। ਬਜਾਰ ਵਿਚ ਫੁੱਲਾਂ, ਜੜੀ ਬੂਟੀਆਂ ਅਤੇ ਰਸਾਇਣਾਂ ਤੋਂ ਬਣਨ ਵਾਲੀਆਂ ਖੁਸ਼ਬੂਆਂ ਵੀ ਮਿਲ ਜਾਂਦੀਆਂ ਹਨ, ਜਾਨਵਰਾਂ ਦੀ ਖੱਲ ਨਾਲ ਬਿਲਕੁਲ ਮਿਲਦੀ ਜੁਲਦੀ ਬਨਾਉਟੀ ਖੱਲ ਵੀ ਉਪਲਬਧ ਹੋ ਜਾਂਦੀ ਹੈ। ਫਿਰ ਅਸੀ ਮਾਸੂਮ ਜੀਵਾਂ ਲਈ ਅਜਿਹ ਅਤਿਆਚਾਰ ਦਾ ਕਾਰਨ ਕਿਉਂ ਬਣੀਏ। ਇਨ੍ਹਾਂ ਵਸਤਾਂ ਦੇ ਇਸਤੇਮਾਲ ਨਾਲ ਸ਼ੌਕ ਵੀ ਪੂਰਾ ਹੋ ਸਕਦਾ ਹੈ ਅਤੇ ਸਾਡੇ ਸਹਿ ਜੀਵਾਂ ਉੱਪਰ ਅਤਿਆਚਾਰ ਵੀ ਰੁਕ ਸਕਦਾ ਹੈ। [Beautiy without cruelty ਨਾਮੀ ਇੱਕ ਸੰਸਥਾ ਹੈ ਜਿਸਨੇ ਅਜਿਹੀਆਂ ਵਸਤਾਂ ਦੀ ਸੂਚੀ ਜਾਰੀ ਕੀਤੀ ਹੈ ਜਿਨਾਂ ਦੇ ਇਸਤੇਮਾਲ ਨਾਲ ਅਸੀਂ ਆਪਣੇ ਸ਼ਿੰਗਾਰ ਪ੍ਰੇਮ ਦੀ ਸੰਤੁਸ਼ਟੀ ਕਰਦੇ ਹੋਏ ਵੀ ਜੀਵਾਂ ਉੱਪਰ ਅਤਿਆਚਾਰ ਦੇ ਦੋਸ਼ ਤੋਂ ਮੁਕਤ ਰਹਿ ਸਕਦੇ ਹਾਂ। ●



ਸਿਹਤ :

# ਨਸ਼ਾ ਸਾਡੇ ਲਈ ਕਿੰਨ੍ਹਾਂ ਖਤਰਨਾਕ

– ਬਲਵਿੰਦਰ ਬਰਨਾਲਾ

ਸਾਡੇ ਲੋਕਾਂ ਵਿੱਚ ਇਹ ਧਾਰਨਾ ਪਾਈ ਜਾਂਦੀ ਹੈ ਕਿ ਆਦਤ ਦਾ ਕਿਸੇ ਬੇਲੋੜੀ ਹੱਦ ਤੱਕ ਵਧ ਜਾਣਾ ਜਿਥੇ ਮਨੁੱਖ ਲਈ ਸਮੱਸਿਆਵਾਂ ਖੜੀਆਂ ਕਰਦਾ ਹੈ ਉਥੇ ਉਸਦੇ ਸਮਾਜਿਕ ਘੇਰੇ ਵਿਚ ਵੀ ਮਨੁੱਖ ਦੀ ਅਲਿਹਦਗੀ ਦੇ ਬੀਜ ਉੱਗਣ ਲੱਗ ਪੈਂਦੇ ਹਨ। ਅਸੀਂ ਸਧਾਰਨ ਰੂਪ ਵਿਚ ਗੱਲਾਂ ਕਰਨ ਵਾਲੇ ਵਿਅਕਤੀ ਤੋਂ ਉਕਤਾਉਂਦੇ ਨਹੀਂ। ਸਧਾਰਨ ਰੂਪ ਵਿਚ ਗੱਲਾਂ ਕਰਨ ਵਾਲਾ ਵਕਤਾ ਆਪਣੀ ਗੱਲ ਦੇ ਪੂਰੀ ਹੋਣ ਤੇ ਸਰੋਤਾ ਵੀ ਬਣਦਾ ਰਹਿੰਦਾ ਹੈ। ਪਰੰਤੂ ਉਹ ਵਿਅਕਤੀ ਜਿਹੜਾ ਹਰ ਥਾਂ ਹਰ ਪਾਰਟੀ ਵਿਚ ਕੇਵਲ ਆਪਣੀਆਂ ਹੀ ਮਾਰਦਾ ਰਹਿੰਦਾ ਹੈ ਉਸ ਤੋਂ ਸਭ ਕੰਨ੍ਹੀ ਛੁਡਵਾਉਣ ਦਾ ਯਤਨ ਕਰਨ ਲੱਗ ਜਾਂਦੇ ਹਨ। ਭਾਵ ਬੇਲੋੜਾ ਬੋਲਣ ਦੀ ਆਦਤ ਦੂਸਰਿਆਂ ਨੂੰ ਚੁਭਦੀ ਹੈ।

ਪ੍ਰੰਤੂ ਨਸ਼ੇ ਦੀ ਧੱਤ [ਆਦਤ] ਤਾਂ ਇਕ ਅਜਿਹੀ ਆਦਤ ਹੈ ਕਿ ਜਿਥੇ ਇਹ ਸਵੈ-ਨਸ਼ਈ ਵਿਅਕਤੀ ਦਾ ਜੀਵਨ ਨਾਸ਼ ਕਰਦੀ ਹੈ ਉਥੇ ਸਮਾਜ ਲਈ ਵੀ ਇਕ ਚੈਲਿੰਜ ਬਣ ਜਾਂਦੀ ਹੈ। ਨਸ਼ਈ ਵਿਅਕਤੀ ਦਾ ਇਕੋ ਇਕ ਨਿਸ਼ਾਨਾ ਸਿਰਫ ਨਸ਼ਾ ਪ੍ਰਾਪਤੀ ਹੀ ਰਹਿ ਜਾਂਦਾ ਹੈ। ਉਸਦੇ ਸਰੀਰ ਦਾ ਕੋਈ ਵੀ ਜੀਵਤ ਸੈਲ ਇਸ ਲਤ ਦੇ ਪ੍ਰਭਾਵ ਤੋਂ ਨਹੀਂ ਬਚ ਸਕਦਾ। ਜਿਥੇ ਨਸ਼ਾ ਉਸਦੇ ਸਰੀਰ ਦੇ ਹਰੇਕ ਅੰਗ ਦਾ ਭਾਰੀ ਨੁਕਸਾਨ ਕਰਦਾ ਹੈ ਅਤੇ ਸਰੀਰ ਅੰਦਰ ਕਈ ਖਤਰਨਾਕ ਰੁਝਾਨਾਂ ਨੂੰ ਜਨਮ ਦਿੰਦਾ ਹੈ, ਉਸਦੇ ਦਿਮਾਗੀ ਪ੍ਰਬੰਧ ਦਾ ਭਾਰੀ ਨੁਕਸਾਨ ਕਰਦਾ ਹੈ, ਉਥੇ ਪ੍ਰੀਵਾਰਕ ਜਿੰਦਗੀ ਵੀ ਲੜਖੜਾਕੇ ਰਹਿ ਜਾਂਦੀ ਹੈ। ਨਸ਼ਈ ਵਿਅਕਤੀ ਜਿਉਂ ਜਿਉਂ ਸਮਾਜ ਤੋਂ ਕੱਟਦਾ ਜਾਂਦਾ ਹੈ ਤਿਉਂ ਤਿਉਂ ਨਸ਼ੇ ਪ੍ਰਤੀ ਉਸਦੀ ਮਾਨਸਿਕ ਨਿਰਭਰਤਾ ਵੀ ਵਧਦੀ ਜਾਂਦੀ ਹੈ। ਬੱਸ ਫਿਰ ਇਕ ਸਟੇਜ ਅਜਿਹੀ ਆ ਜਾਂਦੀ ਹੈ ਕਿ ਭਾਵੇਂ ਉਹ ਆਪਣੀ ਬਚੀ ਖੁਚੀ ਦਿਮਾਗੀ ਸ਼ਕਤੀ ਤੇ ਦਬਾ ਪਾ ਕੇ ਕਈ ਵਾਰ ਇਸ ਤੋਂ ਪਾਸੇ ਹਟਣ ਬਾਰੇ ਸੋਚਦਾ ਵੀ ਹੈ ਅਤੇ ਸਮਾਜ ਅੰਦਰ ਆਪਣੀ ਪਹਿਲੀ ਮਾਨਤਾ ਵੀ ਚਾਹੁੰਦਾ ਹੈ ਪਰੰਤੂ ਇਸਤੋਂ ਉਹ ਇਤਨੀ ਦੂਰ ਜਾ ਚੁੱਕਿਆ ਹੁੰਦਾ ਹੈ ਕਿ ਬਿਨਾਂ ਕਿਸੇ ਬਾਹਰੀ ਭਾਰੀ ਸਹਿਯੋਗ ਦੇ ਉਹ ਅਜਿਹਾ ਕਰਨ ਤੋਂ ਅਸਮਰਥ ਹੁੰਦਾ ਹੈ। ਨਸ਼ਾ ਕੋਈ ਵੀ ਘੱਟ ਵੱਧ ਖਤਰਨਾਕ ਨਹੀਂ ਹੁੰਦਾ। ਹਰੇਕ ਨਸ਼ੇ ਦੇ ਸਰੀਰ ਤੇ ਉਸਦੀ ਵਰਤੋਂ ਮੁਤਾਬਿਕ ਭੈੜੇ ਅਸਰ ਹੀ ਪੈਂਦੇ ਹਨ। ਜਿਥੇ ਨਸ਼ਾ ਉਸਦੀ ਸਰੀਰਕ ਸਡੋਲਤਾ ਅਤੇ ਸੁੰਦਰਤਾ ਦਾ ਨਾਸ਼ ਕਰ ਦਿੰਦਾ ਹੈ ਉਥੇ ਸਬੰਧਤ ਵਿਅਕਤੀ ਨੂੰ ਮਾਨਸਿਕ ਅਪਾ-ਹਜ਼ ਵੀ ਬਣਾ ਦਿੰਦਾ ਹੈ।

**ਨਸ਼ੇ ਦੀ ਧੱਤ ਪੈਣ ਦੇ ਕਾਰਣ :-** ਨਸ਼ਾ ਛੁਡਾਉ ਕੇਂਦਰ ਬਠਿੰਡਾ ਦੇ ਡਾਕਟਰਾਂ ਅਤੇ ਮਨੋਚਕਿਤਸਕ ਮਾਹਰਾਂ ਡਾ. ਮੇਜਰ ਨੀਰਜ਼, ਡਾ. ਸੰਜੀਵ ਗੋਇਲ ਅਤੇ ਕੌਂਸਲਰ ਸ੍ਰੀ ਰਾਜ ਕੁਮਾਰ ਬਾਂਸਲ ਨਾਲ ਹੋਈ ਸੰਪਾਦਕ ਦੀ ਇੰਟਰਵਿਊ ਤੇ ਅਧਾਰਤ ਬਹੁਤ ਸਾਰੇ ਕਾਰਨ ਸਾਹਮਣੇ ਆਏ ਜਿੰਨ੍ਹਾਂ ਕਾਰਨ ਨਸ਼ੇ ਖਾਣ ਦੀ ਆਦਤ ਪੈਂਦੀ ਹੈ।

ਇਹ ਡਾਕਟਰਾਂ ਅਤੇ ਮਨੋਚਕਿਤਸਕ ਮਾਹਰਾਂ ਅਨੁਸਾਰ ਨਸ਼ੇ ਲੱਗਣ ਦੇ ਬਹੁਤ ਸਾਰੇ ਕਾਰਨ ਹਨ। ਉਹਨਾਂ ਅਨੁਸਾਰ ਸਭ ਤੋਂ ਵੱਡਾ ਕਾਰਨ ਸਮਾਜ ਅੰਦਰ ਪਾਈਆਂ ਜਾਂਦੀਆਂ ਗਲਤ ਧਾਰਨਾਵਾਂ ਹਨ। ਜਿਸ ਤਰ੍ਹਾਂ ਖਾਸ ਕਰ ਪੇਂਡੂ ਸਮਾਜ ਅੰਦਰ ਇਹ ਧਾਰਨਾਂ ਪਾਈ ਜਾਂਦੀ ਹੈ ਕਿ ਅਫੀਮ ਦੀ ਵਰਤੋਂ ਕਰਕੇ ਸੈਕਸ ਭੋਗ ਦਾ ਬਹੁਤ ਅਨੰਦ ਆਉਂਦਾ ਹੈ। ਕਈ ਬੱਸ ਇਸੇ ਤੋਂ ਥੋੜੀ ਥੋੜੀ ਵਰਤੋਂ ਤੋਂ ਗਿਝਕੇ ਇਸਦੇ ਪੱਕੇ ਆਦਿ ਬਣ ਜਾਂਦੇ ਹਨ। ਉਹਨਾਂ ਦੇ ਅੰਕੜਿਆਂ ਮੁਤਾਬਿਕ ਤਕਰੀਬਨ 50% ਨਸ਼ਈ ਬਣਨ ਵਾਲੇ ਇਸ ਧਾਰਨਾ ਤੋਂ 'ਪ੍ਰੇਰਿਤ ਹੁੰਦੇ ਹਨ। ਸੈਕਸ ਭੋਗ ਸਬੰਧੀ [ਖਾਸ ਕਰ ਨਵ-ਵਿਆਹਿਆਂ ਅੰਦਰ] ਉਹਨਾਂ ਦੇ ਸੰਗੀ ਸਾਥੀ ਇਸਦੇ ਅਨੰਦ ਵਾਸਤੇ ਇਕ ਅੱਧਾ ਪੈਗ ਮਾਰਨ ਬਾਰੇ ਵੀ ਸੁਝਾਅ ਦਿੰਦੇ ਹਨ। ਇਹੋ ਇਕ ਅੱਧਾ ਪੈਗ ਵਰਤਦਿਆਂ ਵਰਤਦਿਆਂ ਹੋਰ ਵਧੇਰੇ ਖੁਸ਼ੀ ਪ੍ਰਾਪਤ ਕਰਨ ਦੇ ਯਤਨ ਵਿਚ ਵਿਅਕਤੀ ਇਸਦਾ ਪੱਕਾ ਆਦਿ ਬਣ ਜ਼ਾਂਦਾ ਹੈ।

ਇਹਨਾਂ ਮਾਹਰਾਂ ਦਾ ਨਸ਼ਿਆਂ ਦੇ ਸਾਰੇ ਕਾਰਨਾਂ ਤੇ ਇਕ ਮੱਤ ਸੀ। ਨਸ਼ਾ ਲੱਗਣ ਦੇ ਦੋ ਹੋਰ ਕਾਰਨ ਹਨ' ਇਕਲਾਪਾ, ਕਿਸੇ ਨਜ਼ਦੀਕੀ ਦੀ ਬੇ-ਵਕਤੀ ਮੌਤ ਦਾ ਸਦਮਾ, ਕੰਮ ਦਾ ਵਧੇਰੇ ਅਤੇ ਅਕਾਊ ਹੋਣਾ, ਕਿਸੇ ਅਗਾਂਊ ਖਤਰੇ ਦੀ ਭਵਿੱਖਬਾਣੀ ਕਾਰਨ ਘਬਰਾਹਟ, ਦੂਸਰਿਆਂ ਨਾਲ ਵਧੀਆ ਵਰਤਣ ਲਈ ਹੌਂਸਲਾ ਵਧਾਉਣ ਵਾਸਤੇ, ਸਖਸ਼ੀ ਕਮਜ਼ੋਰੀ,

ਹੀਣ-ਭਾਵਨਾ, ਪਤੀ-ਪਤਨੀ ਵਿਚਕਾਰ ਦੂਰ ਸਬੰਧ, ਪ੍ਰੀਵਾ-ਰਿਕ ਮੈਂਬਰਾਂ ਦੀ ਨਾ ਪਸੰਦਗੀ, ਵਿਰੋਧ ਕਰਨ ਤੋਂ ਅਸਮਰ-ਥਤਾ, ਹਾਣੀਆਂ ਵਿਚ ਬੈਠਕੇ ਕੇਵਲ ਹਾਸੇ ਠੱਠੇ ਵਾਸਤੇ ਚਾਅ ਵਿਚ ਨਸ਼ੇ ਦੀ ਆਦਤ ਪਾ ਬੈਠਣਾ।

**ਨਸ਼ੇ ਦੀ ਆਦਤ ਦੀਆਂ ਤਿੰਨ ਸਟੇਜਾਂ :-** ਨਸ਼ੇ ਦੀ ਆਦਤ ਮੁਢਲੀਆਂ ਹਾਲਤਾਂ ਵਿਚ ਕੇਵਲ ਖੁਸ਼ੀ ਪ੍ਰਾਪਤ ਕਰਨ ਲਈ ਜਾਂ ਕਿਸੇ ਅਸੁਖਾਵੀਂ ਮਾਨਸਿਕ ਸਥਿਤੀ ਤੋਂ ਬਚਣ ਲਈ ਸਧਾਰਨ ਹਾਲਤ ਵਿਚ ਸ਼ੁਰੂ ਹੁੰਦੀ ਹੈ ਅਤੇ ਫਿਰ ਇਹ ਸਰੀਰ ਦੇ ਹਰ ਭਾਗ ਉਪਰ ਆਪਣਾ ਮਾਰੂ ਅਸਰ ਛੱਡਣਾ ਸ਼ੁਰੂ ਕਰ ਦਿੰਦੀ ਹੈ। ਨਸ਼ੇ ਦੀ ਇਸ ਬੀਮਾਰੀ ਦੇ ਵਿਕਾਸ ਨੂੰ ਇਨ੍ਹਾਂ ਮਾਹਰਾਂ ਨੇ ਤਿੰਨ ਪੱਧਰਾਂ ਵਿਚ ਵੰਡਿਆ ਹੈ।

**1.] ਮੁੱਢਲੀ ਸਟੇਜ:-**[Initial stage]ਇਸ ਸਟੇਜ ਤੇ ਵਿਅਕਤੀ ਹੇਠ ਲਿਖੇ ਵਰਤਾਅ ਢੰਗਾਂ ਦਾ ਪ੍ਰਗਟਾਵਾ ਕਰਦਾ ਹੈ।

1 ਖੁਸ਼ੀ ਦੇ ਉਸੇ ਪੱਧਰ ਨੂੰ ਪਰਾਪਤ ਕਰਨ ਲਈ ਜਿਹੜੀ ਉਸਨੇ ਪਹਿਲੀ ਵਾਰ ਨਸ਼ਾ ਖਾਕੇ ਪਰਾਪਤ ਕੀਤੀ ਸੀ ਨਸ਼ਈ ਵਿਅਕਤੀ ਨਸ਼ੇ ਦੀ ਹੋਰ ਵਧੇਰੇ ਖੁਰਾਕ ਵਧਾਕੇ ਪਰਾਪਤ ਕਰਨ ਦਾ ਯਤਨ ਕਰਦਾ ਹੈ।

2 ਅਜਿਹਾ ਵਿਅਕਤੀ ਨਸ਼ੇ [ਜਿਸਦੀ ਉਹ ਵਰਤੋਂ ਕਰਦਾ ਹੈ] ਸਬੰਧੀ ਜਦ ਵੀ ਕੋਈ ਵਿਰੋਧੀ ਗੱਲ ਸੁਣਦਾ ਹੈ ਜਾਂ ਪੜ੍ਹਦਾ ਹੈ ਤਾਂ ਉਹ ਕੰਨੀ ਕਤਰਾਉਣ ਦਾ ਯਤਨ ਕਰਦਾ ਹੈ ਜਾਂ ਫਿਰ ਵਿਸ਼ਾ ਬਦਲਣ ਦੀ।

3 ਇਸ ਸਟੇਜ਼ ਤੇ ਯਾਦ ਸ਼ਕਤੀ ਦੇ ਨੁਕਸਾਨ ਦੇ ਦੌਰੇ ਵੀ ਪੈਂਦੇ ਹਨ। ਅਜਿਹਾ ਵਿਅਕਤੀ ਉਹ ਸਾਰਾ ਕੁਝ ਭੁਲ ਜਾਂਦਾ ਹੈ ਜਿਹੜਾ ਉਸਨੂੰ ਨਸ਼ੇ ਦੀ ਹਾਲਤ ਵਿਚ ਕਿਹਾ ਗਿਆ ਹੁੰਦਾ ਹੈ। ਸੋ ਸਮਝ ਬਣਦੀ ਹੈ ਕਿ ਅਜਿਹੀ ਹਾਲਤ ਵਿਚ ਕੋਈ ਵੀ ਸਿਖਿਆ ਅਸਰਦਾਇਕ ਨਹੀਂ ਹੋ ਸਕਦੀ।

4 ਇਸ ਸਟੇਜ਼ ਤੇ ਵਰਤੋਂ ਕਰਨ ਵਾਲਾ ਭਾਵੇਂ ਕਿਸੇ ਕਲਾਸ ਵਿਚ ਬੈਠਾ ਹੈ, ਜਾਂ ਕੰਮ ਤੇ ਹੈ ਜਾਂ ਕੁਝ ਪੜ੍ਹ ਰਿਹਾ ਹੈ ਬੱਸ ਇੱਕ ਗੱਲ ਤੇ ਦਿਮਾਗ ਕੇਂਦਰਤ ਕਰੀ ਰਖਦਾ ਹੈ ਕਿ ਨਸ਼ਾ ਕਿਵੇਂ, ਕਿਥੇ ਵਰਤਿਆ ਜਾਵੇ ਅਤੇ ਕਦੋਂ ਇਸਦੀ ਦੂਸਰੀ ਖੁਰਾਕ ਦੀ ਵਰਤੋਂ ਕੀਤੀ ਜਾਵੇ।

5 ਉਹ ਨਸ਼ੇ ਦੀ ਚੋਰੀ ਕਰਨ ਜਾਂ ਫਿਰ ਉਸਨੂੰ ਛੁਪਾਉਣ ਲੱਗ ਜਾਂਦਾ ਹੈ।

**II ਵਿਚਕਾਰਲੀ ਸਟੇਜ਼ :- (Middle Stage)**

1 ਇਸ ਪੱਧਰ ਤੇ ਆਕੇ ਨਸ਼ਈ ਹੁਣ ਕੇਵਲ ਸ਼ਾਮ ਨੂੰ ਹੀ ਨਸ਼ੇ ਦੀ ਵਰਤੋਂ ਨਹੀਂ ਕਰਦਾ। ਹੁਣ ਤਾਂ ਉਹ ਸਵੇਰੇ, ਦੁਪਿ-ਹਰੇ ਕਦੋਂ ਵੀ ਨਸ਼ਾ ਵਰਤ ਸਕਦਾ ਹੈ। ਨਸ਼ੇ ਦੀ ਮਿਕਦਾਰ, ਸਮਾਂ ਅਤੇ ਚੋਰੀ ਦੇ ਮੌਕੇ ਹੁਣ ਕੋਈ ਮੱਹਤਤਾ ਨਹੀਂ ਰਖਦੇ।

2 ਜਿਥੇ ਉਹ ਵਧੇਰੇ ਬੜਬੋਲਾ ਹੋ ਜਾਂਦਾ ਹੈ ਉਥੇ ਆਪਣੇ ਆਪ ਨੂੰ ਸੁਪਰਪ੍ਰਸਿੱਧ ਸਮਝਦਾ ਹੈ। ਉਹ ਪੈਸਾ ਵਿਆਜ਼ ਤੇ ਦੇਣ ਦੀਆਂ ਗੱਲਾਂ ਕਰਦਾ ਹੈ ਭਾਵੇਂ ਪੱਲੇ ਫੁੱਟੀ ਕੌਡੀ ਵੀ ਨਹੀਂ ਹੁੰਦੀ। ਪੈਸੇ ਜੋ ਉਸੇ ਪੱਲੇ ਹੁੰਦੇ ਹਨ ਖਰਚਣ ਤੋਂ ਗੁਰੇਜ਼ ਨਹੀਂ ਕਰਦਾ। ਬੱਚੇ ਅਤੇ ਪ੍ਰੀਵਾਰ ਦੀ ਉਸਨੂੰ ਪ੍ਰਵਾਹ ਹੀ ਨਹੀਂ ਰਹਿੰਦੀ।

3 ਨਸ਼ੇ ਵਾਸਤੇ ਉਸਦੀ ਸਰੀਰਕ ਮੰਗ ਹੋਰ ਵਧਦੀ ਜਾਂਦੀ ਹੈ। ਸਰੀਰ ਅੰਦਰ ਪੈਦਾ ਹੋਈ ਬੇ-ਚੈਨੀ ਅਤੇ ਇਸਦੇ ਲੱਛਣਾਂ ਨੂੰ ਦਬਾਉਣ ਲਈ ਉਹ ਇਸਦੀ ਵਾਰ ਵਾਰ ਵਰਤੋਂ ਕਰਨ ਲੱਗ ਜਾਂਦਾ ਹੈ।

4 ਨਸ਼ਈ ਇਹ ਸੋਚਦਾ ਰਹਿੰਦਾ ਹੈ ਕਿ ਦੂਸਰਿਆਂ ਅੱਗੇ ਇਸ ਆਦਤ ਪੈਣ ਦਾ ਕੀ ਬਹਾਨਾ ਮਾਰਿਆ ਜਾਵੇ। ਕਿਸੇ ਪਾਸ ਉਹ ਪੜਾਈ ਵਿਚ ਅਸਫਲ ਰਹਿਣ, ਕਿਸੇ ਪਾਸ ਕੰਮ ਦੀ ਮੁਸ਼ਕਲ, ਕਿਸੇ ਪਾਸ ਮਾੜੇ ਪ੍ਰੀਵਾਰ ਸਬੰਧਾਂ ਦਾ ਬਹਾਨਾ ਲਾਂਉਦਾ ਹੈ। ਆਪਣੀ ਆਦਤ ਨੂੰ ਠੀਕ ਸਿੱਧ ਕਰਨ ਲਈ ਉਹ ਹਰ ਤਰਕ ਦੀ ਵਰਤੋਂ ਕਰਦਾ ਹੈ। ਆਪਣੇ ਦੋਸ਼ ਨੂੰ ਛੁਪਾਉਣ ਲਈ ਸਮੇਂ ਸਮੇਂ ਤੇ ਆਪਣੇ ਕਾਰਨ ਬਦਲਦਾ ਰਹਿੰਦਾ ਹੈ।

5 ਉਸਦੇ ਸੁਭਾਅ ਵਿਚ ਵੀ ਭਾਰੀ ਆਸਾਵਾਂਪਣ ਆ ਜਾਂਦਾ ਹੈ। ਉਹ ਆਪਣਾ ਗੁਸਾ ਅਤੇ ਤਿੱਖੀ ਬੇਰੁਖੀ ਦਾ ਵਿਖਾਵਾ ਉਹਨਾਂ ਵਿਅਕਤੀਆਂ ਤੇ ਕਰਨਾ ਸੁਰੂ ਕਰ ਦਿੰਦਾ ਹੈ ਜਿਹਨਾ ਨੂੰ ਉਹ ਇਸ ਸਮੱਸਿਆ ਦਾ ਕਾਰਨ ਸਮਝਦਾ ਹੈ। ਅਸਲ ਵਿਚ ਇਹ ਸਵੈ-ਨਫਰਤ ਹੀ ਹੁੰਦੀ ਹੈ ਜੋ ਦੂਸਰਿਆਂ ਵੱਲ ਸੇਧਤ ਕੀਤੀ ਜਾਂਦੀ।

6 ਕਦੇ ਕਦੇ ਵਕਤੀ ਪਰੰਤੂ ਬਹੁਤ ਛੋਟੇ ਸਮੇਂ ਵਾਸਤੇ ਉਹ ਨਸ਼ਾ ਛੱਡਣ ਦੇ ਬਹਾਨੇ ਕਰਦਾ ਹੈ ਤਾਂ ਕਿ ਦੂਸਰਿਆਂ ਨੂੰ ਦਿਖਾਵੇ ਕਿ ਹੁਣ ਉਹ ਨਸ਼ਾ ਛੱਡ ਰਿਹਾ ਹੈ। ਪਰੰਤੂ ਆਪਣੀ ਆਦਤ ਵੱਲ ਉਹ ਫੇਰ ਮੁੜ ਆਉਦਾ ਹੈ।

7 ਓਹ ਕਈ ਵਾਰ ਆਪਣੇ ਨਸ਼ਾ ਲੈਣ ਦੇ ਢੰਗ ਵਿਚ ਤਬ-ਦੀਲੀ ਕਰ ਲੈਂਦਾ ਹੈ ਜਾਂ ਨਸ਼ੇ ਦੀ ਕਿਸਮ ਬਦਲ ਲੈਂਦਾ ਹੈ ਤਾਂ ਕਿ ਦੂਸਰਿਆਂ ਨੂੰ ਕਹਿ ਸਕੇ ਕਿ ਹੁਣ ਉਸਨੇ ਇਹ ਛੱਡ ਦਿੱਤਾ ਹੈ। ਪਰੰਤੂ ਉਹ ਫਿਰ ਵੀ ਅਸਫਲ ਰਹਿੰਦਾ ਹੈ !

8 ਉਸਦਾ ਵਰਤਾਅ ਕੇਵਲ ਨਸ਼ੇ ਤੇ ਹੀ ਕੇਂਦਰਤ ਹੋ ਜਾਂਦਾ ਹੈ। ਨਸ਼ਾ ਉਸਦੇ ਜੀਵਨ ਦੇ ਹਰ ਖੇਤਰ ਤੇ ਅਸਰ



ਪਾਉਣਾ ਸੁਰੂ ਕਰ ਦਿੰਦਾ ਹੈ। ਉਸਦੀਆਂ ਖਾਣਪੀਣ ਦੀਆਂ ਮਾੜੀਆਂ ਹਾਲਤਾਂ, ਨੀਂਦ ਦੀਆਂ ਆਦਤਾਂ, ਸਰੀਰਕ ਸਫਾਈ ਸਬੰਧੀ ਆਦਤਾਂ ਸਭ ਬਦਲ ਜਾਂਦੀਆਂ ਹਨ। ਉਸਦੇ ਸਬੰਧ ਆਪਣੇ ਮਿਤਰਾਂ, ਪ੍ਰੀਵਾਰਿਕ ਮੈਂਬਰਾਂ ਆਦਿ ਸਭ ਤੋਂ ਕਟਦੇ ਜਾਂਦੇ ਹਨ।

**III ਤੀਸਰੀ ਸਟੇਜ਼:-(Chronic Stage)**

1 ਨਸ਼ਈ ਇਸ ਸਟੇਜ਼ ਤੇ ਨਸ਼ੇ ਦਾ ਭੰਡਾਰ ਜਮਾ ਕਰਨਾ ਸੁਰੂ ਕਰ ਦਿੰਦਾ ਹੈ। ਉਸਨੂੰ ਨਸ਼ੇ ਦੀ ਅਣਹੋਂਦ ਬੁਰੀ ਤਰਾਂ ਡਰਾ ਦਿੰਦੀ ਹੈ।

2 ਨਸ਼ਈ ਦੀ ਨੈਤਿਕਤਾ ਗਿਰ ਜਾਂਦੀ ਹੈ। ਉਹ ਨਸ਼ੇ ਵਾਸਤੇ ਮੰਗਤਾ ਬਣ ਜਾਂਦਾ ਹੈ ਨਸ਼ੇ ਲਈ ਥਾਂ ਥਾਂ ਪੈਸੇ ਮੰਗਣੇ ਸ਼ੁਰੂ ਕਰ ਦਿੰਦਾ ਹੈ। ਉਸਨੂੰ ਚੋਰੀ ਦੀ ਆਦਤ ਵੀ ਪੈ ਜਾਂਦੀ ਹੈ। ਦਾਅ ਲੱਗਣ ਤੇ ਉਹ ਕਈ ਵਾਰ ਘਰ ਦੇ ਭਾਂਡੇ, ਗਹਿਣੇ ਜੋ ਵੀ ਹੱਥ ਲੱਗੇ ਵੇਚਣੇ ਸ਼ੁਰੂ ਕਰ ਦਿੰਦਾ ਹੈ। ਨਸ਼ੇ ਵਾਸਤੇ ਉਹ ਕੋਈ ਜੁਰਮ ਕਰਨ ਲਈ ਤਿਆਰ ਹੋ ਜਾਂਦਾ ਹੈ। ਉਸ-ਦੀਆਂ ਸਰੀਰਕ ਅਤੇ ਦਿਮਾਗੀ ਪ੍ਰਣਾਲੀਆਂ ਅਪਾਹਜ਼ ਹੋ ਜਾਂਦੀਆਂ ਹਨ। ਉਸਦਾ ਸਮਾਜ ਨਾਲੋਂ ਨਾਤਾ ਲੱਗ ਭੱਗ ਟੁੱਟ ਚੁੱਕਿਆ ਹੁੰਦਾ ਹੈ।

3 ਉਹ ਇੱਕ ਨਸ਼ੇ ਤੇ ਹੀ ਨਿਰਭਰ ਨਹੀਂ ਰਹਿੰਦਾ ਜੋ ਵੀ ਹੱਥ ਲੱਗੇ ਖਾਈ ਤੁਰਿਆ ਜਾਂਦਾ ਹੈ। ਨਸ਼ੇ ਦੀ ਵਧੀਆਂ ਤੋਂ ਵਧੀਆ ਸੁਧਰੀ ਕਿਸਮ ਨੂੰ ਪਰਾਪਤ ਕਰਨ ਦਾ ਯਤਨ ਕਰਦਾ ਰਹਿੰਦਾ ਹੈ। ਜਿਸ ਤਰਾਂ ਗਾਂਜਾ ਤੋਂ ਸਮੈਕ ਅਤੇ ਸਮੈਕ ਤੋਂ ਹੀਰੋਇਨ ਖਾਣ ਲੱਗਣਾ।

4 ਕਈ ਵਾਰ ਉਹ ਝੱਲੀਆਂ ਗੱਲਾਂ ਮਾਰਦਾ ਹੈ ਅਤੇ ਖਰ-ਮਸਤੀਆਂ ਕਰਦਾ ਹੈ। ਸਾਰਾ ਸਾਰਾ ਦਿਨ ਨਸ਼ਈ ਹੋਇਆ ਰਹਿੰਦਾ ਹੈ ਅਤੇ ਨਸ਼ਾ ਛੱਡਣ ਦੀਆਂ ਵਾਰ ਵਾਰ ਗੱਲਾਂ ਕਰਦਾ ਹੈ ਪਰ ਅਜਿਹਾ ਕਰਨ ਤੋਂ ਅਸਮਰਥ ਹੁੰਦਾ ਹੈ।

5 ਨਸ਼ਾ ਉਸਦੀ ਸਰੀਰਕ ਲੋੜ ਬਣ ਜਾਂਦੀ ਹੈ ਉਸਦਾ ਦਿਮਾਗੀ ਪ੍ਰਬੰਧ ਤੇ ਹੋਰ ਜਰੂਰੀ ਸਰੀਰਕ ਅੰਗ ਜਿਸ ਤਰਾਂ ਜਿਗਰ, ਤਿਲੀ ਆਦਿ ਬੀਮਾਰ ਹੋ ਜਾਂਦੇ ਹਨ। ਉਸਦਾ ਨਸ ਮਾਸਪੇਸ਼ੀ ਸੰਜੋਗ ਢਿੱਲਾ ਪੈ ਜਾਂਦਾ ਹੈ। ਸਰੀਰ ਕੰਬਣ ਲੱਗ ਜਾਂਦਾ ਹੈ। ਸਰੀਰ ਦਾ ਸੰਤੁਲਨ ਬਿਗੜ ਜਾਂਦਾ ਹੈ।

6 ਉਸ ਅੰਦਰ ਅਜ਼ੀਬ ਕਿਸਮ ਦੇ ਤਰਕਹੀਣ ਡਰ ਪੈਦਾ ਹੋ ਜਾਂਦੇ ਹਨ ਜਿਨਾਂ ਨੂੰ ਉਹ ਠੀਕ ਢੰਗ ਨਾਲ ਦੱਸਣ ਦੇ ਵੀ ਸਮਰੱਥ ਨਹੀਂ ਹੁੰਦਾ। ਇਥੋਂ ਤੱਕ ਸੜਕ ਪਾਰ ਕਰਨ ਤੇ ਹੀ ਉਹ ਡਰ ਜਾਂਦਾ ਹੈ। ਜੇ ਉਸਦੇ ਨਸ਼ੇ ਦੀ ਧੱਤ ਦਾ ਠੀਕ ਇਲਾਜ਼ ਨਾ ਹੋਵੇ ਤਾਂ ਉਹ ਦਿਮਾਗੀ ਬੀਮਾਰ ਤਾਂ ਬਣ ਹੀ ਜਾਂਦਾ ਹੈ ਬਲਕੇ ਆਪਣੀ ਉਮਰ ਦੀ ਪਕਰੋੜਤਾ ਤੋਂ ਪਹਿਲਾਂ ਹੀ ਮਰ ਜਾਂਦਾ ਹੈ।

**ਕੀ ਫਿਰ ਨਸ਼ਾ ਛੁਡਵਾਇਆ ਵੀ ਜਾ ਸਕਦਾ ਹੈ:-**

ਇਸ ਤੋਂ ਪਹਿਲਾਂ ਕਿ ਅਸੀਂ ਨਸ਼ਈ ਦੀ ਆਦਤ ਹਟਾਉਣ ਵਾਰੇ ਦਿੱਤੇ ਜਾਣ ਵਾਲੇ ਇਲਾਜ਼ ਵਾਰੇ ਵਿਸਥਾਰ ਵਿਚ ਜਾਈਏ ਸਾਡੇ ਅੰਦਰ ਪਹਿਲਾਂ ਸਵੈ ਇੱਕ ਠੀਕ ਧਾਰਨਾ ਹੋਵੇ ਅਤੇ ਇਹ ਵੀ ਭਾਵਨਾ ਹੋਵੇ ਕਿ ਨਸ਼ਈ ਹਮਦਰਦੀ ਦਾ ਪਾਤਰ ਹੈ ਨਾ ਕਿ ਨਫਰਤ ਦਾ। ਆਦਤ ਦਾ ਪੱਕ ਜਾਣਾ ਇੱਕ ਬੀਮਾਰੀ ਹੈ। ਸੋ ਜਿਸਤਰਾਂ ਦਾ ਵਰਤਾਓ ਅਸੀਂ ਇੱਕ ਬੀਮਾਰ [ਸਰੀਰਕ] ਵਿਅਕਤੀ ਪ੍ਰਤੀ ਅਪਨਾਉਂਦੇ ਹਾਂ ਉਹੋ ਰਵੱਈਆ ਸਾਨੂੰ ਇੱਕ ਨਸ਼ਈ ਪ੍ਰਤੀ ਅਪਨਾਉਣਾ ਬਣਦਾ ਹੈ। ਨਸ਼ਈ ਦੀ ਆਦਤ ਨਾ ਤਾਂ ਕੋਈ ਨੈਤਿਕ ਗਿਰਾਵਟ ਹੈ ਅਤੇ ਨਾ ਹੀ ਕੋਈ ਪਾਪ। ਸੋ ਇਸਦਾ ਇਲਾਜ਼ ਵੀ ਦੂਸਰੀਆਂ ਬੀਮਾਰੀਆਂ ਵਾਂਗ ਕੀਤਾ ਜਾ ਸਕਦਾ ਹੈ। ਇਸ ਬੀਮਾਰੀ ਦਾ ਇਲਾਜ ਨਸ਼ੇ ਤੋਂ ਤੌਬਾ ਕਰਨੀ ਹੀ ਹੈ।

**ਨਸ਼ਈ ਦੇ ਇਲਾਜ਼ ਦੇ ਦੋ ਢੰਗ:-** ਨਸ਼ਈ ਤੋਂ ਨਸ਼ੇ ਲਈ ਤੌਬਾ ਕਰਾਉਣ ਵਾਸਤੇ ਬਠਿੰਡਾ ਨਸ਼ਾ ਛੁਡਾਊ ਕੇਂਦਰ ਦੇ ਡਾ. ਮੇਜਰ ਨੀਰਜ਼ ਅਤੇ ਕੌਂਸਲਰ ਸ੍ਰੀ ਰਾਜਕੁਮਾਰ ਮਨੋਵਿਗਿਆਨੀ ਦਾ ਵਿਚਾਰ ਹੈ ਕਿ ਇਸਨੂੰ ਦੋ ਢੰਗਾਂ ਰਾਹੀਂ ਸਿਰੇ ਚਾੜ੍ਹਿਆ ਜਾ ਸਕਦਾ ਹੈ। **ਪਹਿਲਾ ਰੋਗੀ ਨੂੰ** ਨਸ਼ੇ ਸਬੰਧੀ ਸੁਚੇਤ ਕਰਨਾ ਅਤੇ ਨਸ਼ੇ ਰਹਿਤ ਉਸਾਰੂ ਜਿੰਦਗੀ ਵਾਰੇ ਦੱਸਣਾ। ਖੁਸ਼ੀ ਵਾਰੇ ਦੱਸਣਾ ਕਿ ਅਸਲੀ ਖੁਸੀ ਨਸ਼ੇ ਤੋਂ ਬਿਨਾ ਹੀ ਲਿਆਂਦੀ ਜਾ ਸਕਦੀ ਹੈ। ਉਸਦੇ ਪ੍ਰੀਵਾਰ ਪ੍ਰਤੀ ਫਰਜ਼ਾਂ ਨੂੰ ਦੱਸਣਾ, ਓਸ ਨਾਲ ਹਮਦਰਦੀ ਦਿਖਾਕੇ ਉਸਦੀ ਹੋਂਦ ਨੂੰ ਮਾਨਤਾ ਦੇਣੀ। ਉਹਨਾਂ ਕਾਰਨਾਂ ਨੂੰ ਦੂਰ ਕਰਨ ਜਾਂ ਉਹਨਾਂ ਤੋਂ ਦਿਸ਼ਾ ਬਦਲ ਦੇ ਸੁਝਾਵਾਂ ਰਾਹੀਂ ਵੀ ਰੋਗੀ ਨੂੰ ਨਸ਼ੇ ਤੋਂ ਨਫਰਤ ਕਰਨ ਲਾਇਆ ਜਾ ਸਕਦਾ ਹੈ ਜਿਨਾਂ ਕਾਰਨ ਉਸਨੂੰ ਇਹ ਧੱਤ ਪਈ। ਇਹ ਸਾਰਾ ਕੰਮ ਨਸ਼ਾ ਛੁਡਵਾਊ ਕੇਂਦਰਾਂ ਵਿਚ ਮਨੋਵਿਗਿਆਨ ਦਾ ਮਾਹਰ ਕੌਂਸਲਰ ਕਰਦਾ ਹੈ ਜਿਹੜਾ ਨਸ਼ਈ ਦੇ ਪ੍ਰੀਵਾਰ ਨੂੰ ਵੀ ਉਸ ਨਾਲ ਠੀਕ ਸਬੰਧ ਸਥਾਪਤ ਕਰਨ ਲਈ ਸੁਝਾਅ ਦਿੰਦਾ ਹੈ। ਕੌਂਸਲਰ ਨਸ਼ਈ ਨੂੰ ਜੀਵਨ ਦੇ ਹਰ ਸਰੋਤ ਪ੍ਰਤੀ ਸੁਚੇਤ ਕਰਦਾ ਹੈ। ਜੀਵਨ ਵਿਚ ਆਂਉ-ਦੀਆਂ ਔਕੜਾਂ ਵਾਰੇ ਦਸਦਾ ਹੈ ਕਿ ਇਹ ਹਰ ਵਿਅਕਤੀ ਦੇ ਜੀਵਨ ਦਾ ਸਥਾਈ ਹਿੱਸਾ ਹਨ। ਇਹਨਾਂ ਨੂੰ ਹਟਾਉਣ ਲਈ ਮਨੁੱਖ ਦਾ ਯਤਨਸ਼ੀਲ ਰਹਿਣਾ ਹੀ ਅਸਲੀ ਜਿੰਦਗੀ ਹੈ। ਕੌਂਸਲਰ ਸਮਾਜ ਨਾਲੋਂ ਟੁੱਟੇ ਨਸਈ ਆਦਮੀ ਦੀ ਮਾਨਤਾ ਬਹਾਲ ਕਰਵਾਉਣ ਲਈ ਜਿਥੇ ਉਸਦੇ ਨੇੜਲਿਆਂ ਨੂੰ ਸੁਝਾਅ ਦਿੰਦਾ ਹੈ ਉਥੇ ਰੋਗੀ ਨੂੰ ਵੀ ਸੁਝਾਅ ਦਿੱਤੇ ਜਾਂਦੇ ਹਨ ਕਿ ਉਹ ਕਿਵੇਂ ਆਪਣੀ ਮੁੜ ਸਥਾਪਤੀ ਕਰ ਸਕਦਾ ਹੈ।

ਮੈਡੀਕਲ ਦੇ ਮਾਹਰ ਡਾਕਟਰ ਰੋਗੀ ਦਾ ਮੈਡੀਕਲ ਇਲਾਜ ਕਰਦੇ ਹਨ। ਭਾਵ ਇਸ ਦੂਸਰੇ ਇਲਾਜ਼ ਨਾਲ ਨਸ਼ਈ ਦੇ ਨਸ਼ਾ ਛੱਡਣ ਕਾਰਨ ਪੈਦਾ ਹੋਈਆਂ ਅਲਾਮਤਾਂ ਦਾ ਇਲਾਜ਼ ਦੁਆਈਆਂ ਨਾਲ ਕੀਤਾ ਜਾਂਦਾ ਹੈ। ਨਸ਼ਈ ਦੇ ਨਸ਼ੇ ਦੀ ਧੱਤ ਕਾਰਨ ਹੋਏ ਸਰੀਰਕ ਨੁਕਸਾਨ ਦੀ ਪੂਰਤੀ ਇਸ ਇਲਾਜ਼ ਦੁਆਰਾ ਪੂਰੀ ਕੀਤੀ ਜਾਂਦੀ ਹੈ। ਉਸ

ਦੇ ਜਿਗਰ ਅਤੇ ਦਿਮਾਗ ਦਾ ਇਲਾਜ਼ ਕੀਤਾ ਜਾਂਦਾ ਹੈ । ਨਸ਼ਾ ਛੁਡਵਾਉਂ ਦੇ ਸਮੇਂ ਪੈਦਾ ਹੁੰਦੇ ਸਰੀਰਕ ਦਰਦਾਂ ਨੂੰ ਕੇਵਲ ਦਰਦ-ਨਿਵਾਰਕ [Pain Killers] ਗੋਲੀਆਂ ਜਾਂ ਟੀਕਿਆਂ ਦੁਆਰਾ ਹੀ ਦਬਾਇਆ ਜ਼ਾਂਦਾ ਹੈ । ਰੋਗੀ ਨੂੰ ਕੁਦਰਤੀ ਨੀਂਦ ਬਿਨਾ ਕਿਸੇ ਨੀਂਦ ਵਰਧਕ ਗੋਲੀਆਂ ਦੇ ਲੈਣ ਦੇ ਯਤਨ ਕਰਵਾਏ ਜਾਂਦੇ ਹਨ । ਡਾ. ਮੇਜਰ ਅਨੁਸਾਰ ਰੋਗੀ ਨੀਂਦ ਤੋਂ ਨਸ਼ਾ ਛੱਡਣ ਤੋਂ ਬਾਅਦ ਕੁਝ ਦਿਨ ਪਰੇਸ਼ਾਨ ਜਰੂਰ ਰਹਿੰਦਾ ਹੈ ਪਰੰਤੂ ਅਖੀਰ ਤੇ ਨੀਂਦ ਸਵੈ ਹੀ ਆਉਣੀ ਸ਼ੁਰੂ ਹੋ ਜਾਂਦੀ ਹੈ ।

ਉਪਰੋਕਤ ਵਿਚਾਰਾਂ ਦੀ ਸਮੀਖਿਆ ਕਰਨ ਤੋਂ ਸਪੱਸ਼ਟ ਹੁੰਦਾ ਹੈ ਕਿ ਕਿਸੇ ਨਸ਼ਈ ਦਾ ਨਸ਼ਾ ਛੁਡਵਾਉਣ ਲਈ ਉਸਦਾ ਜਿਥੇ ਸਰੀਰਕ ਇਲਾਜ਼ ਜਰੂਰੀ ਹੈ ਉਥੇ ਮਾਨਸਿਕ ਇਲਾਜ਼ ਵੀ । ਸੋ ਇਥੇ ਸਰੀਰਕ ਮਾਹਰ ਅਤੇ ਮਨੋਵਿਗਿਆਨੀ ਵਿਚਕਾਰ ਬੱਝਵੀਂ ਸਹਿਮਤੀ ਨਾਲ ਉਸਦਾ ਇਲਾਜ ਸੰਭਵ ਬਣਾਇਆ ਜਾਂਦਾ ਹੈ । ਨਸ਼ਈ ਦਾ ਇਲਾਜ਼ ਸੰਭਵ ਹੈ ।

**ਕੁਝ ਰੋਗੀਆਂ ਨਾਲ ਸੰਖੇਪ ਇੰਟਰਵਿਊ :-**

ਬਠਿੰਡਾ ਨਸ਼ਾ ਛੁਡਵਾਓ ਕੇਂਦਰ (ਗੋਨੇਆਣਾ ਰੋਡ, ਬਠਿੰਡਾ] ਦੇ ਕੁਝ ਦਾਖਲ ਮਰੀਜ਼ਾਂ ਨਾਲ ਗੱਲਬਾਤ ਵੀ ਕੀਤੀ ਗਈ । ਸੋਮਨਾਥ ਨਾਮ ਦੇ ਨਸ਼ਈ ਜਿਹੜਾ ਰੋਜ਼ਾਨਾ ਅੱਧਾ ਤੋਲਾ ਅਫੀਮ ਖਾਣ ਦਾ ਆਦਿ ਸੀ ਨਾਲ ਗੱਲਬਾਤ ਦੌਰਾਨ ਤੱਥ ਸਾਹਮਣੇ ਆਇਆ ਕਿ ਉਹਨੂੰ ਇਹ ਆਦਤ ਖੇਤੀਬਾੜੀ ਦੇ ਸਖਤ ਕੰਮ ਦੇ ਸ਼ੀਜਨਾਂ ਤੋਂ ਪਈ । ਹਾੜੀ ਜਾਂ ਸਾਉਣੀ ਦੀ ਵਾਢੀ ਸਮੇਂ ਚਾਹ ਵਿਚ ਸਮੁੱਚੇ ਕਾਮਿਆਂ ਨੂੰ ਘੋਲਕੇ ਪਿਆਈ ਜਾਂਦੀ ਅਫੀਮ ਤੋਂ ਪਈ । ਪਹਿਲਾਂ ਉਹ ਇਸਨੂੰ ਕਿਣਕਿਆਂ ਦੇ ਰੂਪ ਵਿਚ ਲੈਂਦਾ ਰਿਹਾ ਫਿਰ ਇਸਦੀ ਮਿਕਦਾਰ ਵਧਦੀ ਹੀ ਗਈ । ਹਸਪਤਾਲ ਵਿਚ ਆਇਆਂ ਉਸਨੂੰ 7-8 ਦਿਨ ਹੋ ਗਏ ਹਨ ਅਤੇ ਹੁਣ ਨਸ਼ਾ ਛੱਡ ਚੁੱਕਿਆ ਸੀ ਅਤੇ ਉਸਦੀਆਂ ਸਰੀਰਕ ਅਲਾਮਤਾਂ ਵੀ ਕਾਫੀ ਘੱਟ ਗਈਆਂ ਸਨ ।

ਇਕ ਹੋਰ ਪੱਕੇ ਨਸ਼ਈ ਬੂਟਾ ਸਿੰਘ ਦਾ ਕਹਿਣਾ ਸੀ ਕਿ ਉਹ ਇਕ ਤੋਲਾ ਅਫੀਮ ਦਾ ਆਦਿ ਹੈ। ਉਹ ਚੰਗੇ ਖਾਂਦੇ ਪੀਂਦੇ ਘਰ ਦਾ ਹੈ। ਉਸਨੂੰ ਇਹ ਆਦਤ ਸੈਕਸ ਸੁਆਦ ਚੋਂ ਪਈ । ਜਿਵੇਂ ਕਿ ਸਮਾਜ ਵਿਚ ਇਹ ਗਲਤ ਧਾਰਨਾ ਪਾਈ ਜਾਂਦੀ ਹੈ ਕਿ ਅਫੀਮ ਦੀ ਵਰਤੋਂ ਕਰਕੇ ਸੈਕਸ ਭੋਗ ਜਾਂ ਵਧੇਰੇ ਲੰਮਾ ਸਮਾਂ ਸੁਆਦ ਲਿਆ ਜਾ ਸਕਦਾ ਹੈ. ਉਸਨੇ ਸੰਗੀਆਂ ਦੇ ਕਹਿਣ ਤੇ ਇਸਦੀ ਵਰਤੋਂ ਸ਼ੁਰੂ ਕੀਤੀ ਪਰੰਤੂ ਫਿਰ ਉਹ ਇਸਦਾ ਆਦਿ ਹੀ ਹੋ ਗਿਆ ਤੇ ਇਸ ਪੱਧਰ ਤੱਕ ਪੁੱਜ ਗਿਆ ।

ਕੋਟਭਾਈ ਦੇ ਸੁਖਦੇਵ ਦਾ ਨਸ਼ਾ ਇਸ ਕਦਰ ਵਧ ਚੁੱਕਿਆ ਸੀ ਕਿ ਉਹ ਮਾਰਫੀਨ ਤੋਂ ਵੀ ਸ਼ੁਧ ਨਸ਼ੇ ਨੌਰਫੀਨ ਦੇ ਦਿਨ ਵਿਚ ਚਾਰ ਟੀਕੇ ਖੁਦ ਆਪਨੀ ਬਾਂਹ ਵਿਚਲੀ ਨਾੜੀ ਵਿਚ ਲਾ ਕੇ ਆਪਣੀ ਧੱਤ ਪੂਰੀ ਕਰਦਾ ਰਿਹਾ ਹੈ । ਉਸਦਾ ਇਕ ਦਿਨ ਦਾ ਕੁੱਲ ਨਸ਼ਾ 8 ML ਬਣਦਾ ਹੈ । ਉਸਨੂੰ ਨਸ਼ੇ ਲੱਗਣ ਦਾ ਕਾਰਨ ਸਰੀਰਕ ਹੀਣਤਾ ਬਣਿਆ । ਉਹ ਆਪਣੇ ਆਪਨੂੰ ਸੈਕਸ ਪੱਖੋਂ ਵੀ ਕੰਮਜੋਰ ਸਮਝਦਾ ਸੀ ਅਤੇ ਆਪਣੀ ਹੀਣ ਭਾਵਨਾ ਤੇ ਪਰਦਾ ਪਾਉਣ ਲਈ ਹੀ ਅਜਿਹਾ ਕਰਨਾ ਉਸ ਨੇ ਸ਼ੁਰੂ ਕੀਤਾ । ਮੁਢਲੀਆਂ ਹਾਲਤਾਂ ਵਿਚ ਉਹ ਅਫੀਮ ਦੀ ਵਰਤੋਂ ਕਰਦਾ ਸੀ ਪਰੰਤੂ ਅਫੀਮ ਦੀ ਪ੍ਰਾਪਤੀ ਮੁਸ਼ਕਲ ਹੋਣ ਕਾਰਨ ਉਸਨੇ ਇਹਨਾਂ ਟੀਕਿਆਂ ਦਾ ਸਹਾਰਾ ਲੈਣ ਦੀ ਸੋਚੀ ।

**ਕੁਝ ਧਿਆਨ ਯੋਗ ਗੱਲਾਂ :-** ਜਿਸ ਤਰਾਂ ਉਪਰੋਕਤ ਜਾਣਕਾਰੀ ਤੋਂ ਅਸੀਂ ਇਹ ਸਮਝ ਤਾਂ ਬਣਾ ਲਈ ਹੈ ਕਿ ਨਸ਼ਈ ਬਣਨ ਲਈ ਕੁਝ ਕਾਰਨ ਜਾਂ ਦਬਾਅ ਵਿਅਕਤੀ ਨੂੰ ਪ੍ਰੇਰਤ ਕਰਦੇ ਹਨ, ਸੋ ਮਨੋਚਕਿਤਸਕ ਸ੍ਰੀ ਰਾਜ ਕੁਮਾਰ ਨੇ ਨਸ਼ੇ ਤੋਂ ਬਚਣ ਲਈ ਕੁਝ ਵਿਸ਼ੇਸ਼ ਸੁਝਾਅ ਦਿੱਤੇ ਜੋ ਇਸ ਪ੍ਰਕਾਰ ਹਨ :-

1] ਨੌਜਵਾਨਾਂ ਨੂੰ ਉਚਿਤ ਸੈਕਸ ਵਿਦਿਆ ਦਿੱਤੀ ਜਾਵੇ ।
2] ਨਸ਼ਿਆਂ ਦੀਆਂ ਅਲਾਮਤਾਂ ਬਾਰੇ ਸੁਚੇਤ ਕੀਤਾ ਜਾਵੇ ।
3] ਨਸ਼ਿਆਂ ਨੂੰ ਕੇਵਲ ਮਜ਼ਾਕ ਦੇ ਤੌਰ ਤੇ ਵੀ ਵਰਤਣ ਦੀ ਆਗਿਆ ਨਾ ਦਿੱਤੀ ਜਾਵੇ ।
4] ਹਰ ਵਿਅਕਤੀ ਨੂੰ ਉਸਦੇ ਪ੍ਰੀਵਾਰ ਵਿਚ ਯੋਗ ਮਾਨਤਾ ਮਿਲੇ ।
5] ਘਰੇਲੂ ਲੜਾਈ ਝਗੜਿਆਂ ਨੂੰ ਸਾਰਥਿਕ ਢੰਗ ਦੁਆਰਾ ਹੱਲ ਕੀਤਾ ਜਾਵੇ ।
6] ਪ੍ਰੀਵਾਰ ਵਿਚ ਹਰ ਵਿਅਕਤੀ ਤੇ ਕੰਮ ਦੇ ਦਬਾਅ ਨੂੰ ਘਟਾਇਆ ਜਾਵੇ ।
7] ਕਿਸੇ ਇਕ ਵਿਅਕਤੀ ਉੱਪਰ ਜੁੰਮੇਵਾਰੀਆਂ ਦਾ ਬੋਝ ਨਾ ਪੈਣ ਦਿੱਤਾ ਜਾਵੇ ।
8] ਨਸ਼ੇ ਕਾਰਨ ਹੋਣ ਵਾਲੇ ਸਰੀਰਕ ਨੁਕਸਾਨ ਪ੍ਰਤੀ ਸੁਚੇਤ ਕੀਤਾ ਜਾਵੇ ।
੯] ਨਸ਼ਈ ਹੋ ਚੁੱਕੇ ਵਿਅਕਤੀ ਦੇ ਇਲਾਜ ਲਈ ਜਰੂਰੀ ਹੈ ਕਿ ਸਭ ਤੋਂ ਪਹਿਲਾਂ ਉਸਦੇ ਸਵੈ ਨੂੰ ਜਗਾਇਆ ਜਾਵੇ । ਉਸ ਅੰਦਰ ਨਸ਼ੇ ਪ੍ਰਤੀ ਨਫਰਤ ਭਰੀ ਜਾਵੇ ।
10] ਨਸ਼ਈ ਵਿਅਕਤੀ ਦੀ ਸਮਾਜਿਕ ਮਾਨਤਾ ਬਹਾਲ ਕਰਨ ਦਾ ਯਤਨ ਕੀਤਾ ਜਾਵੇ । ਉਸਦੀ ਕਮਜੋਰ ਸ਼ਖਸ਼ੀਅਤ ਨੂੰ ਬਲ ਦਿੱਤਾ ਜਾਵੇ ।
11] ਹਰੇਕ ਨਸ਼ਾ ਨਿਪੁੰਸਕਤਾ ਨੂੰ ਵਧਾਉਂਦਾ ਹੈ ਇਹ ਗੱਲ ਪ੍ਰਚਾਰਨ ਦੀ ਲੋੜ ਹੈ ।
12] ਹਰ ਵਿਅਕਤੀ ਨੂੰ ਆਪਣਾ ਆਪ ਫਰੋਲਕੇ ਮਾਨਸਿਕ ਖੁਸ਼ੀ ਦੇਣ ਵਾਲਾ ਕੋਈ ਇਕ ਅੱਧ ਸਾਰਥਿਕ ਰੁਝੇਂਵਾਂ (ਸ਼ੌਂਕ) ਪਾਲਣਾ ਚਾਹੀਦਾ ਹੈ ਜਿਹੜਾ ਉਹਨਾਂ ਦੀ ਰੋਜ਼ਮਰਾ ਦੀ ਜਿੰਦਗੀ ਵਿਚ ਉਤੇਜਨਾ ਪੈਦਾ ਕਰੇ ।



ਸਮਾਜ ਵਿਗਿਆਨ :

# ਦੱਖਣ ਭਾਰਤ ਵਿਚ ਦੇਵਦਾਸੀ ਪ੍ਰਥਾ ਅਤੇ 'ਸਮਸਕਰ' ਦੀ ਭੂਮਿਕਾ

—ਅਸ਼ੋਕ ਚਾਵਲਾ

ਪੰਜਾਬੀ ਪਾਠਕਾਂ ਲਈ 'ਸਮਸਕਰ' ਸ਼ਬਦ ਬਿਲਕੁੱਲ ਨਵਾਂ ਹੈ । ਪੰਜਾਬੀ ਬੋਲੀ ਜਾਂ ਭਾਸ਼ਾ ਵਿਚ ਇਸ ਸ਼ਬਦ ਦੇ ਪ੍ਰਚਲਤ ਨਾ ਹੋਣ ਕਾਰਨ ਇਸਦੇ ਸ਼ਾਬਦਿਕ ਅਰਥਾਂ ਤੋਂ ਜਾਣੂ ਹੋ ਲੈਣਾ ਚਾਹੀਦਾ ਹੈ । ਸਮਸਕਰ ਸੰਸਕ੍ਰਿਤ ਦੇ ਸ਼ਬਦ-ਧਾਤੂ 'ਸਮਸਕਰਨਚਿਤ' ਤੇ ਆਧਾਰਤ ਹੈ ਜਿਸਦੇ ਕੋਸ਼ਾਗਤ ਅਰਥ ਹਨ, 'ਸੁਧਾਰ ਕਰਨਾ, ਚੰਗਾ ਬਨਾਉਣਾ ਆਦਿ । ਅਰਥਾਤ ਸਮਸਕਰ ਦੇ ਵਾਸਤਵਿਕ ਕਾਰਜਖੇਤਰ ਤੋਂ ਵਾਕਫ ਹੋਣਾ ਚਾਹੀਦਾ ਹੈ । ਸਮਸਕਰ ਇੱਕ ਸਵੈਸੇਵੀ ਸੰਸਥਾ ਦਾ ਨਾਂ ਹੈ ਜ਼ਿਸ ਦਾ ਕਾਰਜ ਖੇਤਰ ਭਾਰਤ ਦੇ ਦੱਖਣ ਵਿਚ ਸਥਿੱਤ ਆਂਧਰਾ ਪ੍ਰਦੇਸ਼ ਰਾਜ਼ ਵਿਚ ਹੀ ਸੀਮਤ ਹੈ ਪਰ ਇਸ ਵਲੋਂ ਜੁਟਾਏ ਗਏ ਯਤਨਾਂ ਦੀ ਧੁੰਮ ਜ਼ਿੰਨੀ ਵੀ ਪ੍ਰਚਾਰੀ ਜਾ ਸਕੇ ਥੋੜੀ ਹੈ । ਦੇਵ ਦਾਸੀ ਪ੍ਰਥਾ ਬਾਰੇ ਅਸੀਂ ਤਕਰੀਬਨ ਉਨ੍ਹਾਂ ਕੁੱਝ ਹੀ ਜਾਣਦੇ ਹਾਂ ਜਿੰਨਾਂ ਕੁ ਇਸਦਾ ਅਕਾਦਮਿਕ ਖੇਤਰ ਦੇ ਅਧਿਅਨ ਵਿਚ ਵਰਨਣ ਆਉਂਦਾ ਹੈ । ਅਰਥਾਤ ਇੱਥੋਂ ਤੱਕ ਤਾਂ ਹਰੇਕ ਪਾਠਕ ਜਾਣਦਾ ਹੋਵੇਗਾ ਕਿ ਇਹ ਇੱਕ ਅਜਿਹੀ ਪ੍ਰਥਾ ਹੈ ਜਿਸਦਾ ਸਦੀਆਂ ਤੋਂ ਭਾਵ ਆਦਿ ਕਾਲ ਤੋਂ ਭਾਰਤ ਦੇ ਦੱਖਣੀ ਹਿੱਸੇ ਵਿਚ ਪ੍ਰਚਲਣ ਹੈ ਜਿਸ ਅਨੁਸਾਰ ਲੜਕੀਆਂ ਨੂੰ ਜਵਾਨੀ ਦੀ ਦਹਿਲੀਜ਼ ਤੇ ਪੈਰ ਰੱਖਣ ਤੋਂ ਪਹਿਲਾਂ ਹੀ ਲਾਗਲੇ ਮੰਦਿਰ ਵਿਚ ਭੇਟ ਕਰ ਦਿੱਤਾ ਜਾਂਦਾ ਸੀ ਤੇ ਸਦਾ ਲਈ ਉਹ 'ਪ੍ਰਭੂਦਾਸੀ' ਦੇ ਰੂਪ ਵਿਚ ਗੀਤ, ਸੰਗੀਤ ਰਾਹੀਂ ਪ੍ਰਭੂ ਲਈ ਸਮਰਪਤ ਰਹਿੰਦੀ ਸੀ । ਇਸ ਪ੍ਰਥਾ ਦੇ ਪਿਛੋਕੜ ਵਿਚ ਜਾਈਏ ਤਾਂ ਪਤਾ ਲੱਗਦਾ ਹੈ ਕਿ ਪੁਰਾਣੇ ਸਮੇਂ ਵਿਚ ਕਲਾ, ਸੰਗੀਤ, ਨ੍ਰਿਤ ਮੂਰਤੀ ਸ਼ਿਲਪ-ਕਲਾ ਚਿਤਰਕਾਰੀ ਤੇ ਸਾਹਿਤ ਦਾ ਵਿਕਾਸ ਅਤੇ ਸ੍ਰਪਰਸਤੀ ਦਾ ਕੰਮ ਸ਼ਾਹੀ ਘਰਾਣੇ ਰਾਜਸੱਤਾ ਜਾਂ ਰਾਜੇ ਦਾ ਵਿਸ਼ੇਸ਼ ਅਧਿਕਾਰ ਸੀ ਤੇ ਇਹ ਕਾਰਜ਼ ਸੱਤਾ ਦੁਆਰਾ ਬ੍ਰਾਹਮਣਾਂ ਰਾਹੀਂ ਪੂਰਾ ਕਰਵਾਇਆ ਜਾਂਦਾ ਸੀ । ਹੋਲੀ ਹੋਲੀ 'ਸੰਗੀਤ ਅਤੇ ਨ੍ਰਿਤਾਂ ਦਾ ਕਾਰਜ ਮੰਦਰਾਂ ਦੀ ਰੋਜ਼ਾਨਾ ਭਜਨ ਅਰਚਨਾ ਦਾ ਇੱਕ ਅਟੁੱਟ ਅੰਗ ਬਣ ਗਿਆ ਅਤੇ ਇਸ ਕਾਰਜ ਨੂੰ ਧਾਰਮਿਕ ਰਹੁਰੀਤਾਂ ਵਜੋਂ ਪ੍ਰਵਾਨ ਕਰ ਲਿਆ ਗਿਆ । ਲੋਕਾਂ ਨੇ ਮੰਦਰਾਂ ਵਿਚ ਸੰਗੀਤ ਅਤੇ ਨ੍ਰਿਤ ਦੇ ਕਾਰਜ ਨੂੰ ਆਪਣੇ ਸਭਿਆਚਾਰ ਦੀ ਗਤੀਵਿਧੀ ਸਮਝਿਆ ਤੇ ਇਸ ਮੰਤਵ ਲਈ ਸਮਾਜ ਵ੍ਰਿਚ ਇੱਕ ਨਵਾਂ ਇਸਤਰੀ ਵਰਗ ਸਥਾਪਿਤ ਹੋਇਆ ਜਿਸ ਨੂੰ ਨ੍ਰਿਤ ਅਤੇ ਸੰਗੀਤ ਵਿਚ ਮੁਹਾਰਤ ਹਾਸਲ ਸੀ ਜਾਂ ਜੋ ਇਸ ਕਾਰਜ ਵਿਚ ਸਵੈਇੱਛਾ ਤੌਰ ਤੇ ਸ਼ਾਮਲ ਹੋਣ ਲਈ ਇੱਛੁਕ ਸਨ । ਅਜਿਹੀ ਇਸਤਰੀ ਨੂੰ 'ਦੇਵਦਾਸੀ' ਕਿਹਾ ਜਾਂਦਾ ਸੀ ਅਰਥਾਤ 'ਪ੍ਰਭੂ ਦੀ ਮਹਿਲਾ ਸੇਵਕਾ' । ਖੁਜਰਾਹੋ ਤੇ ਕੋਨਾ-ਰਕ ਮੰਦਿਰਾਂ ਵਿਚ ਪ੍ਰਾਪਤ ਮੂਰਤੀਆਂ ਤੋਂ ਪ੍ਰਤੀਤ ਹੁੰਦਾ ਹੈ ਕਿ ਉਸ ਸਮੇਂ ਇਸ ਰੂਹਾਨੀ ਮਨੋਰੰਜਨ ਕਲਾ ਦਾ ਸਿਖਰ ਸੀ । ਇਸ ਪ੍ਰਥਾ ਬਾਰੇ ਸਮਾਜ ਸ਼ਾਸ਼ਤਰੀ ਵਖ ਵਖ ਮੱਤ ਰੱਖਦੇ ਹਨ। ਕੁਝ ਵਿਚਾਰਕਾਂ ਅਨੁਸਾਰ ਦੇਵਦਾਸੀਆਂ ਸਵਰਨ ਜਾਤੀਆਂ ਦੇ ਆਪਸੀ ਮਿਸ਼ਰਣ ਦੀ ਵੰਸ਼ਿਕ ਪੀੜੀ ਹੈ । ਹਰੇਕ ਮਾਨਵੀ ਪ੍ਰਾਣੀ ਨੂੰ ਉਸਦੀ ਜਾਤੀ ਦੀਆਂ ਲੋੜਾਂ ਅਨੁਸਾਰ ਕੰਮ ਦੀ ਮੁਹਾਰਤ ਹਾਸਲ ਕਰਨੀ ਪੈਂਦੀ ਸੀ । ਇਸੇ ਤਰਾਂ ਇਸਤਰੀ ਵਰਗ ਨ੍ਰਿਤ ਤੇ ਸੰਗੀਤ ਦੇ ਕਾਰਜ ਵਿਚ ਲੱਗਾਂ ਗਈ ਤੇ ਇਸ ਵਿਚੋਂ ਜੋ ਬੇਨਾਮੀ ਜਾਤੀ ਪੈਦਾ ਹੋਈ ਨੂੰ ਦੇਵ-ਦਾਸੀ ਦਾ ਨਾਂ ਦਿੱਤਾ ਗਿਆ । ਦੇਵਦਾਸੀ ਦਾ ਕੰਮ ਸਿਰਫ਼ ਮੰਦਰ ਵਿਚ ਸਾਰੀ ਉਮਰ ਲਈ ਪ੍ਰਭੂ ਸੇਵਕਾ ਵਜੋਂ ਸਮਰਪਤ ਹੋ ਜਾਣਾ ਸੀ । ਇੱਕ ਵਾਰ ਦੇਵਦਾਸੀ ਬਣ ਜਾਣ ਤੇ ਉਸ ਦੇ ਸਮਾਜਿਕ ਅਧਿਕਾਰ ਖਤਮ ਹੋ ਜਾਂਦੇ ਸਨ ਅਤੇ ਉਹ ਪਰਿਵਾਰ ਨਹੀਂ ਰੱਖ ਸਕਦੀ ਸੀ । ਸਮਾਜਿਕ ਅਤੇ ਧਾਰਮਿਕ ਰੀਤਾਂ ਅਨੁਸਾਰ ਉਹ ਦੁਨਿਆਵੀ ਪੁਰਸ਼ ਦੀ ਪਤਨੀ ਬਣਕੇ ਸੰਤਾਨ ਪੈਦਾ ਕਰਨ ਤੋਂ ਵਰਜਿਤ ਸੀ ਪਰੰਤੂ ਉਸਨੂੰ ਕਾਮੁਕ ਖੁਸ਼ੀ ਪ੍ਰਾਪਤ ਕਰ ਲੈਣ ਦੀ ਆਗਿਆ ਸੀ । ਸਿੱਟੇ ਵਜੋਂ ਉਹ ਮੰਦਰਾਂ ਦੇ ਉਚ ਵਰਗ ਦੇ ਕਾਰਜਕਰਤਾਵਾਂ ਅਤੇ ਪ੍ਰਬੰਧਕਾਂ ਦੇ ਭੋਗ ਦੀ ਵਸਤੂ ਬਣ ਕੇ ਰਹਿ ਗਈ । ਸਮੇਂ ਦੇ ਪ੍ਰਵਾਹ ਅਨੁਸਾਰ ਦੇਵਦਾਸੀ ਸਥਾਨਕ ਪਿੰਡ ਪੱਧਰ ਦੇ ਮੰਦਰ ਦੇ ਮਾਲਕਾਂ ਅਮੀਰਜਾਦਿਆਂ ਦੀ ਸਮਾਜਿਕ ਮਾਨਤਾ ਪ੍ਰਾਪਤ ਦਾਸੀ ਬਣ ਗਈ । ਹੋਲੀ ਹੋਲੀ ਇਸ ਪ੍ਰੰਪਰਾ ਵਿਚ ਵਧੇਰੇ ਕਰਕੇ ਨਿਮਨ ਦਲਿਤ ਵਰਗ ਦੀਆਂ ਇਸਤਰੀਆਂ ਸ਼ਾਮਲ ਹੋਣ ਲੱਗੀਆਂ । ਮੱਧਕਾਲ ਦੇ ਸਮੇਂ ਤੱਕ ਸਥਿੱਤੀ ਇਸ ਹੱਦ ਤੱਕ ਅਪੜ ਗਈ ਕਿ ਪਿੰਡ ਦੇ ਜਿੰਮੀਂਦਾਰ ਤੇ ਮੰਦਰਾਂ ਦੇ ਸੰਸਥਾਪਕ/ਪ੍ਰਬੰਧਕ ਜਿਸ ਨੂੰ ਗਰਾਮਦੇਵਾ ਕਿਹਾ ਜਾਂਦਾ ਸੀ ਨੂੰ ਲੜਕੀਆਂ ਸਮਰਪਿਤ ਕਰਨ ਦਾ ਸਿਲਸਿਲਾ ਜ਼ਾਰੀ ਹੋ ਗਿਆ।

ਇਸ ਪ੍ਰਚਲਣ ਨੂੰ ਵਖ ਵਖ ਰਾਜਾਂ ਵਿਚ ਵਖ ਵਖ ਨਾਂ ਨਾਲ ਪੁਕਾਰਿਆ ਜਾਣ ਲੱਗਾ ਜਿਵੇ ਕੇਰਲਾ ਵਿਚ 'ਮਹਾਰੀ' ਅਸਾਮ ਵਿਚ 'ਨਟੀ' ਮਹਾਂਰਾਸ਼ਟਰ ਵਿਚ 'ਮੁਰਲੀ' ਅਤੇ ਆਂਧਰਾ ਪ੍ਰਦੇਸ਼ ਵਿਚ 'ਬਸਵੀਂ' ਦੇਵਾਲੀ' ਜਾਂ ਜੋਗਿਨੀ ਕਿਹਾ ਜਾਣ ਲੱਗਾ। ਪ੍ਰਸਿੱਧ ਇਤਿਹਾਸਕਾਰ ਏ. ਐਲ, ਬਾਸ਼ਮ ਦੀ ਪ੍ਰਸਿੱਧ ਪੁਸਤਕ ਵਿਚ ਇਸ ਪਰੰਪਰਾ ਬਾਰੇ ਜੋ ਵਰਨਣ ਮਿਲਦਾ ਹੈ ਉਸ ਅਨੁਸਾਰ "ਪਵਿੱਤਰਤਾ ਦੀ ਮਹਿਕ ਹੇਠ ਇੱਕ ਵਖਰੀ ਕਿਸਮ ਦੀ ਵੇਸ਼ਵਾ ਬਿਰਤੀ ਦਾ ਪ੍ਰਚਲਣ ਹੋਇਆ। ਮੱਧਕਾਲ ਵਿਚ ਮੰਦਰਾਂ ਵਿਚ ਪ੍ਰਮਾਤਮਾ ਦਾ ਅਕਸ ਸਥਾਨਕ ਪੱਧਰ ਦੇ ਦੁਨਿਆਵੀ ਰਾਜਿਆਂ ਵਿਚ ਦੀ ਮੂਰਤੀਮਾਨ ਹੋਣ ਲੱਗਾ ਸੀ ਜਿਸ ਦੀਆਂ ਪਤਨੀਆਂ ਸਨ, ਮੰਤਰੀ ਤੋਂ ਸੰਤਰੀ ਤੱਕ ਆਦਿ। ਸਭ ਉਸ ਦੀ ਅਦਾਲਤ ਦੇ ਅੰਗ ਮੰਨੇ ਜਾਂਦੇ ਸਨ ਜ਼ਿਨਾਂ ਵਿਚ ਉਸਦੀਆਂ ਦੇਵ-ਦਾਸੀਆਂ ਵੀ ਸ਼ਾਮਲ ਹੁੰਦੀਆਂ ਸਨ। ਇੰਨਾਂ ਵਿਚ ਅਜਿਹੇ ਬੱਚੇ ਵੀ ਸ਼ਾਮਲ ਹੁੰਦੇ ਸਨ ਜੋ ਅਜਿਹੇ ਕਿੱਤੇ ਵਿਚ ਸ਼ਾਮਲ ਇਸਤਰੀਆਂ ਦੀ ਕੁੱਖੋਂ ਪੈਦਾ ਹੁੰਦੇ ਸਨ ਜਿਨ੍ਹਾਂ ਨੂੰ ਕਿ ਉਹਨਾਂ ਦੇ ਮਾਪਿਆਂ ਵਲੋਂ ਧਾਰਮਿਕ ਸ਼ਰਧਾ ਦੇ ਪਵਿੱਤਰ ਕਾਰਜ ਅਧੀਨ ਮੰਦਰਾਂ ਵਿਚ ਚੜਾ ਦਿੱਤਾ ਗਿਆ ਸੀ। ਸਦੀਆਂ ਦੇ ਇਸ ਪ੍ਰਚਲਣ ਵਿਚ ਇਹ ਪ੍ਰਥਾ ਦੋ ਵਰਗਾਂ ਵਿਚ ਵੰਡੀ ਗਈ ਇੱਕ ਕਿਸਮ ਅਜਿਹੀ ਸੀ ਜਿਹੜੀ ਵੈਸ਼ਨਵ ਮੱਤ ਪ੍ਰਤੀ ਸਮਰਪਿਤ ਸੀ ਅਤੇ ਦੂਜੀ ਸ਼ਿਵ ਮੱਤ ਵੱਲ ਰੁਚਿੱਤ ਸੀ। ਵੈਸ਼ਨਵ ਮੱਤ ਵਿਚ ਅਜਿਹੀਆਂ ਦੇਵਦਾਸੀਆਂ ਸ਼ਾਮਲ ਹੁੰਦੀਆਂ ਸਨ ਜਿਨਾਂ ਦਾ ਵਰਨਣ ਪਹਿਲਾਂ ਦਿੱਤਾ ਗਿਆ ਹੈ ਅਰਥਾਤ ਇੱਕ ਅਜਿਹੀ ਸ਼੍ਰੇਣੀ ਜੋ ਸਵਰਨ ਅਤੇ ਸ਼ੂਦਰ ਜਾਤੀਆਂ ਦੇ ਆਪਸੀ ਮਿਸ਼ਰਣ ਵਿਚੋਂ ਉਪਜੀ ਇਸਤਰੀ ਜੋ ਕੇਵਲ ਮੰਦਿਰ ਦੇ ਰੋਜ਼ਮਰਾ ਨ੍ਰਿਤ ਸੰਗੀਤ ਪ੍ਰਤੀ ਸਮਰਪਤ ਸੀ। ਇਸ ਸ਼੍ਰੇਣੀ ਦਾ ਸਬੰਧ ਮੰਦਰ ਦੀ ਪੂਜਾ ਅਰਚਨਾ ਤੇ ਮੰਦਰ ਪ੍ਰਬੰਧਕਾਂ ਤੱਕ ਹੀ ਸ਼ੀਮਿਤ ਸੀ। ਧਾਰਮਿਕ ਸ਼ਰਧਾ ਅਨੁਕੂਲ ਅਜਿਹੀਆਂ ਦੇਵਦਾਸੀਆਂ ਦਾ ਸਮਾਜ ਵਿਚ ਸਤਿਕਾਰ ਹੁੰਦਾ ਸੀ। ਇਸਦੇ ਨਾਲ ਨਾਲ ਪ੍ਰਚਲਤ ਹੋਈ ਦੂਜੀ ਸ਼੍ਰੇਣੀ ਜਿਸਨੂੰ ਅੱਗੇ ਚਲਕੇ ਜ਼ੋਗਿਨੀ ਪ੍ਰਥਾ ਕਿਹਾ ਗਿਆ ਹੈ ਵਧੇਰੇ ਕਰਕੇ ਨਿਮਨ ਦਲਿਤ ਵਰਗ [ਅਜੋਕੀਆਂ ਅਨੁਸੂਚਿਤ ਜਾਤੀਆਂ ਨਾਲ ਸਬੰਧਤ ਕੁੜੀਆਂ ਹੀ ਹੁੰਦੀਆਂ ਸਨ ਜੋ ਗਰਾਮ ਦੇਵਤਾ [ਪਿੰਡ ਦਾ ਜਿੰਮੀਦਾਰ] ਪ੍ਰਤੀ ਹੀ ਸਮਰਪਿਤ ਹੁੰਦੀਆਂ ਸਨ। ਸ਼ਿਵ ਮੱਤ ਅਨੁਸਾਰ ਉਨ੍ਹਾਂ ਨੂੰ ਸ਼ਿਵ ਪਤਨੀ ਪਾਰਵਤੀ ਦੇ ਅਨੁਰੂਪ ਸਮਝਿਆ ਜਾਂਦਾ ਸੀ।

ਮੁੱਢਲੇ ਆਦਿ ਕਾਲ ਵਿਚ ਮੰਦਰਾਂ ਵਿਚ ਇਸ ਬਿਰਤੀ ਦਾ ਕੋਈ ਵੇਰਵਾ ਪ੍ਰਾਪਤ ਨਹੀਂ ਹੁੰਦਾ ਜਦੋਂਕਿ ਅਸ਼ੋਕਾ ਦੇ ਸਮੇਂ ਦੀ ਪ੍ਰਾਕਿਰਤਕ ਭਾਸ਼ਾ ਵਿਚ ਲਿਖੇ ਸ਼ਲੋਕਾਂ ਦਾ ਵਾਰਾਨਸੀ ਦੇ ਨੇੜੇ ਮੰਦਰਾਂ ਵਿਚ ਇਸ ਪ੍ਰਥਾ ਦਾ ਕਾਫੀ ਜ਼ਿਕਰ ਹੈ। ਪਰੰਤੂ ਇਸ ਪ੍ਰਥਾ ਦੇ ਆਮ ਹੋਣ ਦਾ ਵਰਨਣ ਬਹੁਤ ਘੱਟ ਮਿਲਦਾ ਹੈ। ਬਾਸ਼ਮ ਅਨੁਸਾਰ 'ਮੰਦਿਰ ਬੇਸਵਾ-ਬਿਰਤੀ' ਦੱਖਣ ਵਿਚ ਇੱਕ ਆਮ ਪ੍ਰਵਾਹ ਸੀ ਜਿੱਥੇ ਕਿ ਹਾਲਾਂ ਤੱਕ ਵੀ ਜਾਰੀ ਹੈ (ਹਵਾਲਾ ਅਧੀਨ ਇਤਿਹਾਸ-ਕਾਰ ਬਾਸ਼ਮ ਦੁਆਰਾ ਰਚਿਤ ਇਹ ਪੁਸਤਕ 1967 ਵਿਚ ਲਿਖੀ ਗਈ ਸੀ। ਪੁਰਾਨੀ ਦੇਵਦਾਸੀ ਪ੍ਰਥਾ ਦੇ ਸ਼ਾਖਾ ਵਿਸ-ਥਾਰ ਦਾ ਅਜੋਕਾ ਰੂਪ ਆਂਧਰਾ ਪ੍ਰਦੇਸ਼ ਦੇ ਪਿੰਡਾਂ ਵਿਚ 'ਜੋਗਿਨੀ ਰੀਤੀ' ਦੇ ਨਾਂ ਹੇਠ ਪ੍ਰਚਲਤ ਰਿਹਾ ਹੈ। ਇਸ ਰੁਝਾਨ ਦੇ ਮਿਤੀਵੱਧ ਵੇਰਵੇ ਤਾਂ ਭਾਂਵੇ ਨਹੀਂ ਮਿਲਦੇ ਪਰ ਯਕੀਨਨ ਕਿਹਾ ਜਾ ਸਕਦਾ ਹੈ ਕਿ ਇਹ ਨਿਮਨ/ਦਲਿਤ ਵਰਗ ਦੀ ਕੰਗਾਲਮਈ ਵਿਤੀ ਅਵਸਥਾ ਵਿਚੋਂ ਉਪਜਿਆ ਸੱਚ ਹੈ। ਕਿਸ਼ੋਰ ਅਵਸਥਾ ਵਿਚ ਪ੍ਰਵੇਸ਼ ਹੋ ਰਹੀ ਸਾਧਾਰਨ ਲੜਕੀ ਜੋਗਿਨੀ ਕਿਵੇਂ ਬਣਦੀ ਸੀ, ਦਾ ਅਮਲ ਬਹੁਤ ਹੀ ਹਿਰਦੇਵੇਦਕ ਹੈ। ਨਿਮਨ ਦਲਿਤ ਪਰਿਵਾਰ ਵਲੋਂ ਇਹ ਫੈਂਸਲਾ ਲਿਆ ਜਾਂਦਾ ਸੀ ਕਿ ਉਹ ਆਪਣੀ ਪੁੱਤਰੀ ਨੂੰ ਜ਼ੋਗਨੀ ਰੀਤੀ ਵਿਚ ਸ਼ਾਮਲ ਕਰ ਦੇਣ। ਇਸ ਫੈਂਸਲੇ ਪਿੱਛੇ ਨਾ ਉਨ੍ਹਾਂ ਦੀ ਖੁਸ਼ੀ ਹੁੰਦੀ ਸੀ ਤੇ ਨਾ ਹੀ ਕਿਸੇ ਰੀਤੀ ਰਿਵਾਜ਼ ਪਾਲਣ ਦੀ ਮਜਬੂਰੀ ਸਗੋਂ ਆਰਥਿਕ ਮਜਬੂਰੀਆਂ ਵਿਚ ਘਿਰੇ ਪਰਿਵਾਰ ਵਲੋਂ ਰੀਤੀ ਦਾ ਸਹਾਰਾ ਲੈਕੇ ਇਸ ਵਿਚ ਪ੍ਰਵੇਸ਼ ਹੋਇਆ ਜਾਂਦਾ ਸੀ। ਉਚ-ਘਰਾਨੇ ਦੇ ਜ਼ਿਮੀਦਾਰ ਵਲੋਂ ਇਹ ਭਾਪ ਲਏ ਜਾਣ ਤੇ ਕਿ ਫਲਾਂ ਜਵਾਨੀ ਦੀ ਦਹਿਲੀਜ਼ ਚੜ ਰਹੀ ਲੜਕੀ ਵਿਚ ਸੁੰਦਰ ਇਸਤਰੀ ਬਨਣ ਦੇ ਗੁਣ ਦ੍ਰਿਸਟੀ ਗੋਚਰ ਹੋ ਰਹੇ ਹਨ ਤਾਂ ਉਸ ਵਲੋਂ ਪਰਿਵਾਰ ਦੇ ਮੁੱਖੀ ਨੂੰ ਇਹ ਸੰਦੇਸ਼ ਭੇਜਿਆ ਜਾਂਦਾ ਸੀ ਕਿ ਤੁਸੀਂ ਆਪਣੀ ਲੜਕੀ ਨੂੰ ਜੋਗਿਨੀ ਬਣਾ ਦੇਵੋ। ਜਿਮੀਂਦਾਰ ਦੀ ਉਚ ਆਰਥਿਕ ਸਥਿੱਤੀ ਪਿੱਛੇ ਛੁਪੀ ਤਾਕਤ ਦੇ ਭੈ ਤੋਂ ਪਰਿ-ਵਾਰ ਵਲੋਂ ਜਿਮੀਂਦਾਰ ਦੇ ਸੰਦੇਸ਼ ਨੂੰ ਪ੍ਰਵਾਨ ਕਰ ਲਿਆ ਜਾਂਦਾ। ਇਸ ਸਥਿੱਤੀ ਵਿਚ ਪਰਿਵਾਰ ਦੇ ਮੁੱਖੀ ਵਲੋਂ ਮੁੜ ਸੰਦੇਸ਼ ਭੇਜਿਆ ਜਾਂਦਾ ਕਿ ਉਹ ਆਪਣੀ ਪੁੱਤਰੀ ਨੂੰ ਦੇਵਤਾ ਸਰੂਪ (ਗਰਾਮ ਦੇਵਤਾ) ਜੋ ਕਿ ਆਮ ਤੌਰ ਤੇ ਪਿੰਡ ਦੇ ਜਿਮੀਂਦਾਰ ਜਾਂ ਪ੍ਰਮੁੱਖ ਨੂੰ ਕਿਹਾ ਜਾਂਦਾ ਸੀ ਨੂੰ ਆਪਣੀ ਪੁੱਤਰੀ ਸਮਰਪਤ ਕਰਨ ਲਈ ਤਿਆਰ ਹੈ।



ਗਰਾਮ ਦੇਵਤਾ ਵਲੋਂ ਪ੍ਰਵਾਨ ਕੀਤੇ ਪਰਿਵਾਰ ਦੇ ਸੰਦੇਸ਼ ਨੂੰ ਧਾਰਮਿਕ ਸਮਾਜਿਕ ਮਾਨਤਾ ਪ੍ਰਦਾਨ ਕਰਨ ਲਈ ਪ੍ਰਚਲਤ ਨੈਤਿਕ ਜਾਬਤੇ ਦਾ ਸਹਾਰਾ ਲਿਆ ਜਾਂਦਾ ਸੀ। ਮਹੂਰਤ ਦਾ ਉਚਿੱਤ ਸਮ੍ਹਾਂ ਨਿਰਧਾਰਤ ਕਰਕੇ ਪਰਿਵਾਰ ਦੇ ਘਰ ਦੇ ਸਾਹਮਣੇ ਵੇਦੀ [ਵਿਆਹ ਕਾਰਜ ਸਮੇ ਦਾ ਮੰਡਪ] ਸਥਾਪਿਤ ਕੀਤੀ ਜਾਂਦੀ। ਵੇਦੀ ਵਿਚ ਦੋ ਲੱਕੜ ਦੇ ਚੌਖਟੇ ਜੜੇ ਜਾਂਦੇ ਸਨ ਜਿੰਨਾਂ ਤੇ ਹਲਦੀ ਅਤੇ ਕੇਸਰ ਦੇ ਲੇਪ ਚਾੜੇ ਜਾਂਦੇ। ਉਸੇ ਹੀ ਜ਼ਾਤੀ ਦੇ ਪੁਜਾਰੀ ਵਲੋਂ ਢੋਲ ਨਗਾਰਿਆਂ ਦੀਆਂ ਆਵਾਜ਼ਾਂ ਵਿਚ ਰੀਤਾਂ ਪੂਰੀਆਂ ਕੀਤੀਆਂ ਜਾਂਦੀਆਂ। ਪੁਜਾਰੀ ਵਲੋਂ ਇੱਕ ਪੱਕਾ ਧਾਗਾ ਜ਼ਿਸ ਨਾਲ ਚਮੜੇ ਦੇ ਟੁਕੜੇ ਬੰਨੇ ਹੁੰਦੇ ਸਨ ਲੜਕੀ ਦੇ ਗਲੇ ਵਿਚ ਬੰਨ੍ਹ ਦਿੱਤਾ ਜਾਂਦਾ। ਚਮੜੇ ਦੇ ਟੁਕੜੇ ਗਰਾਮ ਦੇਵਤਾ ਦੇ ਪੈਰਾਂ ਦੇ ਚਿੰਨ ਮਾਤਰ ਦਾ ਸੰਕੇਤਕ ਰੂਪ ਹੁੰਦੇ ਸਨ ਅਰਥਾਤ ਕਿ ਇਹ ਲੜਕੀ ਗਰਾਮਦੇਵਤਾ ਨੂੰ ਸਮਰਪਤ ਹੋ ਗਈ ਹੈ। ਪਿੰਡ ਵਾਸੀਆਂ ਨੂੰ ਦੱਸਣ ਦਾ ਇਹ ਅਰਥ ਹੁੰਦਾ ਕਿ ਹੁਣ ਇਹ ਵਿਆਹੀ ਗਈ ਹੈ ਤੇ ਜੋਗਿਨੀ ਬਣ ਗਈ ਹੈ। ਇਸ ਪ੍ਰਕ੍ਰਿਆ ਦੇ ਪਹਿਲੇ ਪੜਾਅ ਦੇ ਕਾਰਜ ਨੂੰ 'ਜੋਗੀ ਪੱਤਮ' ਕਿਹਾ ਜਾਂਦਾ ਸੀ। ਰਸਮ ਸਮੇਂ ਜੁੜੇ ਵਿਸ਼ਾਲ ਇੱਕਠ ਲਈ ਖਾਣਪੀਣ ਦਾ ਪ੍ਰਬੰਧ ਕੀਤਾ ਜਾਂਦਾ। ਇਸ ਇਕੱਠ ਦਾ ਇੱਕ ਵਚਿੱਤਰ ਪਹਿਲੂ ਇਹ ਹੁੰਦਾ ਸੀ ਕਿ ਗਰਾਮ ਦੇਵਤਾ ਇਸ ਇਕੱਠ ਵਿਚ ਸ਼ਾਮਲ ਨਹੀਂ ਹੁੰਦਾ ਸੀ। ਇਹ ਪ੍ਰਭਾਵ ਲਿਆ ਜਾਂਦਾ ਸੀ ਕਿ ਜਿਸ ਜਿਮੀਦਾਰ ਨੇ ਪੂਰੀਆਂ ਰਸਮਾਂ ਅਤੇ ਪ੍ਰਬੰਧ ਖਾਣਪੀਣ ਲਈ ਪੈਸੇ ਦੀ ਵਿਵ-ਸਥਾ ਕੀਤੀ ਹੈ ਉਹ ਤਾਕਤ ਅਦ੍ਰਿਸ਼ਟ ਹੁੰਦੇ ਹੋਏ ਵੀ ਹਰ ਜਗ੍ਹਾ ਵਿਦਮਾਨ ਮੰਨੀ ਜਾਂਦੀ ਸੀ। ਜੋਗਿਨੀ ਬਨਣ ਲਈ ਪਰਿਵਾਰ ਵਾਸਤੇ ਇਹ ਮਹੱਤਵਪੂਰਨ ਪ੍ਰੇਰਕ ਪ੍ਰਸੰਗ ਹੁੰਦਾ ਸੀ। ਜਿਮੀਦਾਰ ਵਲੋਂ ਪਹਿਲਾਂ ਪਰਿਵਾਰ ਦੇ ਮੁੱਖੀ ਨੂੰ ਮਜਦੂਰੀ ਕਰਨ ਹਿੱਤ ਅਗੇਤਾ ਕਰਜਾ ਦੇ ਦਿੱਤਾ ਜਾਂਦਾ ਸੀ ਅਤੇ ਕਰਜਾ ਉਤਾਰਣ ਦੀ ਸਮਰਥਾ ਨਾ ਹੋਣ ਕਰਕੇ ਪਰਿਵਾਰ ਜਿਮੀਦਾਰ ਦੇ ਖੇਤਾਂ ਵਿਚ ਮਜਦੂਰੀ ਕਰਦਾ ਰਹਿੰਦਾ ਜਿਸ ਵਿਚ ਉਸਦੇ ਪੁੱਤਰ ਸ਼ਾਮਲ ਹੁੰਦੇ। ਲਏ ਕਰਜੇ ਨੂੰ ਮੋੜ ਨਾ ਸਕਣ ਕਾਰਨ ਪਰਿਵਾਰ ਦੇ ਬੱਚੇ ਮਜਦੂਰੀ ਕਰਦੇ ਰਹਿੰਦੇ ਅਤੇ ਇੱਕ ਹਿਸਾਬ ਨਾਲ ਹਮੇਸ਼ਾ ਲਈ ਗਹਿਣੇ ਟਿਕੇ ਰਹਿੰਦੇ। ਇਸ ਦੇ ਨਾਲ ਨਾਲ ਉਸੇ ਹੀ ਪਰਿਵਾਰ ਦੀ ਲੜਕੀ ਗਰਾਮ ਦੇਵਤਾ ਲਈ ਜੋਗਨੀ ਰਸਮ ਰਾਹੀਂ ਹਮੇਸ਼ਾ ਵਾਸਤੇ ਸਮਰਪਤ ਹੋ ਜਾਂਦੀ।

ਲੜਕੀ ਦੇ ਜਵਾਨ ਹੋਣ ਤੇ ਦੂਜਾ ਪੜਾਅ ਸੁਰੂ ਹੁੰਦਾ। ਇੱਕ ਰਾਤ ਗਰਾਮ ਦੇਵਤਾ ਉਸਕੋਲ ਆਉਂਦਾ ਤੇ ਉਹ ਉਸਦੀ ਰਖੇਲ ਬਣ ਜਾਂਦੀ। ਜੋਗਿਨੀ ਰੀਤੀ ਵਿਚ ਇੱਕ ਵਾਰ ਘੋਸ਼ਿਤ ਜੋਗਿਨੀ ਸਾਰੀ ਜਿੰਦਗੀ ਲਈ ਜੋਗਿਨੀ ਹੀ ਰਹਿੰਦੀ। ਉਹ ਕਿਸੇ ਨਾਲ ਵਿਆਹ ਨਹੀਂ ਕਰ ਸਕਦੀ ਸੀ ਕਿਉਂਕਿ ਉਹ ਪਹਿਲਾਂ ਹੀ ਗਰਾਮ ਦੇਵਤਾ ਲਈ ਸਮਰਪਿਤ ਹੋ ਚੁੱਕੀ ਹੁੰਦੀ। ਉਸਦੀ ਕੁਖੋਂ ਬੱਚੇ ਪੈਦਾ ਹੁੰਦੇ ਪਰ ਉਨ੍ਹਾਂ ਦਾ ਸਮਾਜ ਵਿਚ ਕੋਈ ਪਿਤਾ ਨਾ ਹੁੰਦਾ ਕਿਉਂਕਿ ਗਰਾਮ ਦੇਵਤਾ ਜੋਗਿਨੀ ਦੀ ਕੁੱਖੋਂ ਪੈਦਾ ਹੋਈ ਔਲਾਦ ਨੂੰ ਸਵਿਕਾਰ ਨਹੀਂ ਕਰਦਾ ਸੀ ਸਿਤਮ ਯਰੀਫੀ ਇਹ ਕਿ ਪਿੰਡ ਵਾਲੇ ਇਸ ਪ੍ਰਥਾ ਨੂੰ ਕੇਵਲ ਰੀਤੀ ਪਾਲਣ ਦਾ ਨਾਮ ਹੀ ਦਿੰਦੇ।

ਜੋਗਿਨੀ ਆਪਣੇ ਮਾਲਕ ਦੇ ਖੇਤ ਵਿਚ ਮਜਦੂਰੀ ਕਰਦੀ ਜਿਸ ਬਦਲੇ ਉਸ ਨੂੰ ਕਦੇ ਕੁਝ ਪੈਸੇ ਮਿਲਦੇ ਅਤੇ ਕਦੇ ਅਨਾਜ ਆਦਿ ਮਿਲਦਾ। ਕਈ ਵਾਰ ਇੱਕ ਗਰਾਮ ਦੇਵਤਾ ਆਪਣੀ ਜੋਗਿਨੀ ਨੂੰ ਤਿਆਗ ਦਿੰਦਾ ਤਾਂ ਦੂਸਰਾ ਉਸਨੂੰ ਸਵੀਕਾਰ ਕਰ ਲੈਂਦਾ। ਅਜਿਹਾ ਆਮ ਹੁੰਦਾ ਰਹਿੰਦਾ ਸੀ, ਪਰ ਬਿਨਾਂ ਦੇਵਤਾ ਦੇ ਜੋਗਿਨੀ ਦਾ ਪਿੰਡ ਵਿਚ ਦਿਨ ਕੱਟਣਾ ਬੜਾ ਹੀ ਔਖਾ ਹੁੰਦਾ ਸੀ। ਪਿੰਡ ਵਾਸੀ ਅਜਿਹੀ ਸਥਿੱਤੀ ਵਿਚ ਉਸ ਤੇ ਕਈ ਤਰ੍ਹਾਂ ਦੇ ਫਿਕਰੇ ਕੱਸਦੇ। ਇਸ ਲਈ ਜੋਗਿਨੀ ਨੂੰ ਮੁੜ ਕਿਸੇ ਨਾ ਕਿਸੇ ਦੇਵਤਾ ਦੀ ਸ਼ਰਨ ਹੇਠ ਹੀ ਰਹਿਣਾ ਪੈਂਦਾ ਸੀ। ਜੋਗਿਨੀ ਦੇ ਲੜਕੇ ਵੀ 'ਦੇਵਤਾ' ਦੇ ਬੰਧੂਆ ਮਜ਼ਦੂਰਾਂ ਵਾਂਗ ਹੀ ਕੰਮ ਕਰਦੇ ਅਤੇ ਲੜਕੀ ਕੇਵਲ ਆਪਣੀ ਮਾ ਦੇ ਦਿਖਾਏ ਰਾਹ ਤੇ ਹੀ ਚਲਣ ਲਈ ਮਜਬੂਰ ਹੁੰਦੀ। ਜੋਗਿਨੀ ਆਪਣੇ ਗਰਾਮਦੇਵਤਾ ਦੇ ਘਰ ਨਹੀਂ ਜਾ ਸਕਦੀ ਸੀ ਪਰ ਗਰਾਮਦੇਵਤਾ ਜਦੋਂ ਚਾਹੁੰਦਾ ਜੋਗਿਨੀ ਦੇ ਘਰ ਜਾ ਸਕਦਾ ਸੀ। ਕਿਸੇ ਸਥਿੱਤੀ ਵਿਚ ਜੋਗਿਨੀ ਵਲੋਂ ਵਿਰੋਧ ਦਾ ਪ੍ਰਗਟਾਵਾ ਕਰਨ ਦਾ ਅਰਥ ਸਾਰੇ ਪਿੰਡ ਦੀ ਕਰੋਪੀ ਸਹੇੜ ਲੈਣਾ ਹੀ ਹੁੰਦਾ ਸੀ। ਜੋਗਨੀ ਅਤੇ ਉਸਦੀ ਸੰਤਾਨ ਦਾ 'ਦੇਵਤਾ' ਦੀ ਜਾਇਦਾਦ ਤੇ ਕੋਈ ਕਾਨੂੰਨੀ ਅਧਿਕਾਰ ਨਹੀਂ ਹੁੰਦਾ ਸੀ। ਜੋਗਿਣੀ ਇਹ ਨਹੀਂ ਕਹਿ ਸਕਦੀ ਸੀ ਕਿ ਜਿਮੀਦਾਰ ਉਸ ਦੀ ਸੰਤਾਨ ਦਾ ਬਾਪ ਹੈ। ਗਰਾਮ ਦੇਵਤਾ ਨੂੰ ਸਮਪਰਨ ਤੋਂ ਬਿਨਾਂ ਜੋਗਿਨੀ ਜਿੰਮੇ ਇੱਕ ਹੋਰ ਵੀ ਕੰਮ ਹੁੰਦਾ ਸੀ। ਪਿੰਡ ਵਿਚ ਕਿਸੇ ਅਮੀਰ ਵਿਅਕਤੀ ਜਾਂ ਜਿਮੀਦਾਰ ਦੀ ਮੌਤ ਹੋ ਜਾਣ ਤੇ ਜੋਗਿਨੀ ਸਮੂਹ ਵਲੋਂ ਲਾਸ਼ ਦੁਆਲੇ ਨ੍ਰਿਤ ਕਰਨਾ ਪੈਂਦਾ ਸੀ। ਜੋਗਿਨੀ ਪ੍ਰਥਾ ਬਾਰੇ ਕਈ ਤਰ੍ਹਾਂ ਦੇ ਵਹਿਮ ਭਰਮ ਵੀ ਜੁੜੇ ਹੋਏ ਸਨ। ਹਰੀਜ਼ਨ ਪਰਿਵਾਰ ਵਿਚ ਜਦੋਂ ਪਰਿਵਾਰ ਦਾ ਕੋਈ ਮੈਂਬਰ ਬਿਮਾਰ ਪੇ ਜਾਂਦਾ ਤਾਂ ਜਿਮੀਦਾਰ ਵਲੋਂ

ਇੱਕ ਅਫਵਾਹ ਫੈਲਾ ਦਿੱਤੀ ਜਾਂਦੀ ਕਿ ਇਹ ਉਸਦੀ ਕਰੋਪੀ ਦਾ ਨਤੀਜਾ ਹੈ ਤੇ ਇਸ ਕਰੋਪੀ ਨੂੰ ਘਰ ਦੀ ਲੜਕੀ ਨੂੰ ਜੋਗਿਨੀ ਬਣਾਕੇ ਘੱਟ ਕੀਤਾ ਜਾ ਸਕਦਾ ਹੈ। ਸਮੁੱਚੇ ਤੌਰ ਤੇ ਦੇਖਿਆ ਜਾ ਸਕਦਾ ਹੈ ਕਿ ਮੱਧਕਾਲ ਦੀ ਇਸ ਜੋਗਿਨੀ ਪ੍ਰਥਾ ਦੀ ਮੂਲ ਜੜ ਆਰਥਿਕਤਾ ਨਾਲ ਜੁੜ ਕੇ ਹੀ ਰਹਿ ਗਈ ਸੀ। ਪਹਿਲਾਂ ਕੋਈ ਕੰਮ ਨਾ ਮਿਲਣਾ। ਮਜਦੂਰੀ ਲਈ ਜਿਮੀਦਾਰ ਦੀ ਸ਼ਰਨ। ਕਰਜ਼ਾ ਚੁੱਕ ਕੇ ਖੁਦ ਨੂੰ ਗਹਿਣੇ ਧਰਨਾ ਤੇ ਬੰਧੂਆ ਮਜਦੂਰੀ ਦੀ ਕੜੀ ਵਿਚ ਪਰਿਵਾਰ ਦੇ ਲੜਕੇ ਸਦਾ ਲਈ ਗਹਿਣੇ ਟਿਕੇ ਰਹਿੰਦੇ ਤੇ ਮਜਦੂਰੀ ਕਰਦੇ ਰਹਿੰਦੇ ਅਤੇ ਲੜਕੀ ਉਸੇ ਮਜਬੂਰੀ ਵਿਚ ਜੋਗਿਨੀ ਪ੍ਰਥਾ ਵੱਲ ਧਕੇਲੀ ਜਾਂਦੀ। ਜਿਮੀਦਾਰ ਦੀ ਪ੍ਰਗਟ ਰੂਪ ਵਿਚ ਆਰਥਿਕਤਾ ਦੇ ਮਾਮਲੇ ਦੀ ਤਾਕਤ ਨੇ ਇਸ ਪ੍ਰਥਾ ਨੂੰ ਇੱਕ ਰਹੁਰੀਤ ਵਿਚ ਬਦਲ ਕੇ ਉਸ ਸਮੇਂ ਦੇ ਸਭਿਆਚਾਰ ਦਾ ਇੱਕ ਅੰਗ ਬਨਾ ਦਿੱਤਾ।

ਸਦੀਆਂ ਤੋਂ ਚਲੇ ਆ ਰਹੇ ਇਸ ਸਮਾਜਿਕ ਕਲੰਕ ਦੀ ਅਜੋਕੇ ਸਮੇਂ ਵਿਚ ਕੀ ਪ੍ਰਸੰਗਿਕਤਾ ਹੈ ? ਕੀ ਹੁਣ ਵੀ ਇਹ ਪ੍ਰਥਾ ਜਾਰੀ ਹੈ ਜਾਂ ਫਿਰ ਕਿਸ ਸਥਿੱਤੀ ਵਿਚ ਹੈ ਅਤੇ ਇਸ ਪ੍ਰਥਾ ਨੂੰ ਤੋੜਨ ਲਈ ਸਮਾਜਿਕ ਅੰਦੋਲਨ ਕਿਵੇਂ ਉਸਰਿਆ ਅਤੇ ਉਸਦੀ ਕੀ ਭੂਮਿਕਾ ਰਹੀ ਹੈ ਦੀ ਜਾਣਕਾਰੀ ਦੇਣਾ ਵੀ ਇਸ ਲੇਖ ਦਾ ਮਨੋਰਥ ਹੈ।

ਆਂਧਰਾ ਪ੍ਰਦੇਸ਼ ਦੇ ਨਿਜ਼ਾਮਾਬਾਦ ਨਾਮੀਂ ਜਿਲੇ ਵਿਚ ਸਾਲ 1986 ਵਿਚ ਸ੍ਰੀ ਪੀ. ਸੁਬਰਾਮਨੀਅਮ, ਸਹਾਇਕ ਕੁਲੈਕਟਰ ਦੀ ਅਗਵਾਈ ਹੇਠ ਜਿਲੇ ਵਿਚ ਸਥਿੱਤ 256 ਪਿੰਡਾਂ ਦਾ ਇੱਕ ਸਰਵੇ ਕਰਵਾਇਆ ਗਿਆ ਅਤੇ ਰਿਪੋਰਟ ਅਨੁਸਾਰ ਇੰਨਾਂ ਪਿੰਡਾਂ ਵਿਚ ਸਾਲ 1986 ਵਿਚ 1251 ਜੋਗਿਨੀਆਂ ਰਹਿ ਰਹੀਆਂ ਸਨ। ਪੂਰੇ ਦੱਖਣ ਭਾਰਤ ਵਿਚ ਅਜਿਹੀ ਪ੍ਰਥਾ ਦੀ ਕੀ ਸਥਿੱਤੀ ਹੋਵੇਗੀ ਬਾਰੇ ਤੱਥਾਂ ਤੇ ਆਧਾਰਤ ਅੰਕੜੇ ਤਾਂ ਉਪਲਬੱਧ ਨਹੀਂ ਹਨ ਪਰੰਤੂ ਨਮੂਨੇ ਦੇ ਤੌਰ ਤੇ ਕੀਤੇ ਗਏ ਇੱਕ ਜਿਲੇ ਦੇ ਸਰਵੇ ਦੀ ਰਿਪੋਰਟ ਅਨੁਸਾਰ ਉਕਤ 1251 ਜੋਗਨੀਆਂ ਵਿਚੋਂ 85 ਪ੍ਰਤੀਸ਼ਤ ਜੋਗਨੀਆਂ ਕੇਵਲ ਦਲਿਤ ਸ਼ੇਣੀਆਂ ਵਿਚੋਂ ਹੀ ਹਨ। 58% ਜੋਗਨੀਆਂ ਕੇਵਲ ਤੀਹ ਸਾਲ ਦੀ ਉਮਰ ਤੋਂ ਥੱਲੇ ਦੀਆਂ ਹਨ ਅਤੇ ਹਰੇਕ ਜੋਗਨੀ ਦਾ ਘੱਟੋ ਘੱਟ ਇੱਕ ਬੱਚਾ ਜਾਂ ਆਸ਼ਰਿਤ ਬੱਚਾ ਜ਼ਰੂਰ ਹੀ ਹੈ। ਇੰਨਾਂ ਬੱਚਿਆਂ ਵਿਚੋਂ 82ਪ੍ਰਤਿਸ਼ਤ ਬੱਚਿਆਂ ਨੇ ਕਦੇ ਸਕੂਲ ਦੇਖਿਆ ਤੱਕ ਵੀ ਨਹੀਂ। ਇੰਨਾਂ ਜੋਗਨੀਆਂ ਵਿਚੋਂ 589 ਅਜਿਹੀਆਂ ਹਨ ਜੋ ਕੇਵਲ ਝੋਪੜੀਆਂ ਵਿਚ ਹੀ ਰਹਿੰਦੀਆਂ ਹਨ ਅਤੇ 196 ਅਜਿਹੀਆਂ ਵੀ ਹਨ ਜਿੰਨਾਂ ਕੋਲ ਕੋਈ ਘਰ ਨਹੀਂ ਹੈ। 953 ਅਜਿਹੀਆਂ ਹਨ ਜਿੰਨਾਂ ਕੋਲ ਖੇਤੀ ਲਈ ਕੋਈ ਭੋਇ ਨਹੀਂ ਹੈ। 913 ਅਜਿਹੀਆਂ ਹਨ ਜ਼ੋ ਕੇਵਲ ਖੇਤੀ ਮਜਦੂਰ ਦੇ ਤੌਰ ਤੇ ਹੀ ਕੰਮ ਕਰਦੀਆਂ ਹਨ। 1181ਅਜਿਹੀਆਂ ਹਨ ਜਿੰਨਾਂ ਦੀ ਮੱਧਮਾਨ ਮਹੀਨਾ ਵਾਰ ਕੁੱਲ ਆਮਦਨ 250 ਰੁਪੈ ਪ੍ਰਤੀ ਮਹੀਨਾ ਦੇ ਨੇੜੇ ਤੇੜੇ ਹੈ। ਆਪਣੇ ਆਪਣੇ ਗਰਾਮ ਦੇਵਤਾਵਾਂ ਲਈ ਸਾਰੀ ਸਾਰੀ ਉਮਰ ਸਮਰਪਤ ਰਹਿਣ ਵਾਲੀਆਂ ਜੋਗਨੀਆਂ ਦੀ ਤਰਸਯੋਗ ਅਤੇ ਦਰਦਨਾਕ ਅਵਸਥਾ ਕੇਵਲ ਇੱਕ ਜਿਲੇ ਦੀ ਵਿਥਿਆ ਹੀ ਹੈ ਸਮੁੱਚੇ ਦੱਖਣ ਭਾਰਤ ਦੀ ਆਜ਼ਾਦ ਭਾਰਤ ਦੇ ਇੰਨੇ ਵਰ੍ਹੇ ਬੀਤ ਜਾਣ ਤੇ ਵੀ ਕੀ ਸਥਿੱਤੀ ਰਹੀ ਹੈ ਬਾਰੇ ਪਾਠਕਾਂ ਨੂੰ ਜ਼ਰੂਰ ਸੋਚਣ ਲਈ ਮਜ਼ਬੂਰ ਕਰੇਗਾ।

**ਸਮਸਕਰ ਦੀ ਭੂਮਿਕਾ :-**

ਸਦੀਆਂ ਤੋਂ ਚਲੀ ਆ ਰਹੀ ਇਸ ਦਰਦਨਾਕ ਪ੍ਰਥਾ ਜਿਸ ਨੂੰ ਹਰ ਵਰਗ ਨੇ ਸਮਾਜ਼ਿਕ ਰੀਤੀ ਵਜੋਂ ਪ੍ਰਵਾਨ ਕਰ ਲਿਆ ਅਤੇ ਇਹ ਇੱਕ ਸਭਿਆਚਾਰ ਦਾ ਅੰਗ ਬਣ ਗਈ। ਅਜਿਹੀ ਮਾਨਤਾ ਨੂੰ ਭੰਗ ਕਰਨਾ ਅਤੇ ਜੋਗਨੀਆਂ ਲਈ ਇੱਕ ਗੈਰਤਮੰਦ ਜੀਵਨ ਜਿਉਣ ਲਈ ਸੰਤਾਪ ਦੇ ਜੂਲੇ ਨੂੰ ਤਿਆਗਣ ਲਈ ਤਿਆਰ ਕਰਨਾ, ਵਾਸਤਵ ਵਿਚ ਇੱਕ ਅਜਿਹਾ ਵੰਗਾਰ ਭਰਿਆ ਔਖਾ ਰਸਤਾ ਸੀ ਜਿਸ ਨੂੰ 'ਸਮਸਕਰ' ਨੇ ਮਹਿਸੂਸ ਕੀਤਾ ਅਤੇ ਆਪਣੇ ਸਾਰਥਿਕ ਯਤਨਾਂ ਰਾਹੀਂ ਇੱਕ ਅਜਿਹੀ ਲਾਮਬੰਦ ਮੁਹਿੰਮ ਤੋਰੀ ਕਿ ਸਦੀਆਂ ਤੋਂ ਚਲੀ ਆ ਰਹੀ ਇਸ ਪ੍ਰਥਾ ਨੂੰ ਕੁੱਝ ਸਾਲਾਂ ਦੇ ਯਤਨਾਂ ਰਾਹੀਂ ਹੀ ਝਟਕਾ ਕੇ ਰੱਖ ਦਿੱਤਾ ਅਤੇ ਉਹ ਜੋਗਨੀਆਂ ਜੋ ਸਾਰੀ ਸਾਰੀ ਦਿਹਾੜੀ ਆਪਣੇ ਮਾਲਕਾਂ ਦੇ ਖੇਤਾਂ ਵਿਚ ਕੰਮ ਕਰਦੀਆਂ ਆਪਣੇ ਮਾਲਕਾਂ ਦੇ ਨਜਾਇਜ਼ ਬੱਚਿਆਂ ਦਾ ਬੋਝ ਲਈ ਫਿਰਦੀਆਂ ਅਤੇ ਪੇਟ ਭਰ ਰੋਟੀ ਲਈ ਜਿਉਂਦੇ ਰਹਿਣਦੀ ਲਾਲਸਾ ਅਧੀਨ ਸਾਲਾਂ ਸਾਲ ਮਜਦੂਰੀ ਦੀ ਚੱਕੀ ਵਿਚ ਪਿਸ ਰਹੀਆਂ ਨੇ 'ਸਮਸਕਰ' ਦੀ ਅਗਵਾਈ ਵਿਚ ਇੱਕਠੇ ਹੋ ਕੇ ਕਿਵੇਂ ਆਪਣੀ ਗਰਦਨ ਦੁਆਲੇ ਬੰਨੇ ਧਾਗੇ ਨੂੰ ਤੋੜ ਕੇ ਸੁੱਟ ਦਿੱਤਾ ਦੇ ਪਰੇਰਕ ਪ੍ਰਸੰਗ ਧਿਆਨ ਦੇਣ ਯੋਗ ਹਨ।

ਸਾਲ 1986-87 ਦੌਰਾਨ ਆਂਧਰਾਪ੍ਰਦੇਸ਼ ਦੇ ਨਿਜ਼ਾਮਾਬਾਦ ਜਿਲੇ ਵਿਚ ਜੋਗਨੀ ਪ੍ਰਥਾ ਖਤਮ ਕਰਨ ਲਈ ਵਖ ਵਖ ਪਹਿਲੂਆਂ ਤੋਂ ਯਤਨ ਸ਼ੁਰੂ ਕੀਤੇ ਅਰਥਾਤ ਇਸ ਸੰਤਾਪ ਦੇ ਦੁਰਪ੍ਰਭਾਵਾਂ ਪ੍ਰਤੀ ਜਾਗਰੂਕਤਾ ਦੇ ਯਤਨ, ਜੋਗਨੀ ਪ੍ਰਥਾ ਨੂੰ ਤਿਆਗਣ ਉਪਰੰਤ ਉਨ੍ਹਾਂ ਦੇ ਮੁੜਵਸੇਬੇ ਦੇ ਯਤਨ, ਉਨ੍ਹਾਂ ਦੇ ਬੱਚਿਆਂ ਲਈ ਪੜਾਈ ਲਈ ਯਤਨ ਅਤੇ ਗਰਾਮ ਦੇਵਤਾ ਦੇ ਖੌਫ਼ ਨੂੰ ਖਤਮ ਕਰਨ ਦੇ ਯਤਨ ਆਦਿ। ਸਭ ਤੋਂ ਪਹਿਲਾਂ ਸਮਸਕਰ ਸੰਸਥਾ ਦੇ ਸਵੈਸੇਵੀ ਕਾਰਕੁਨਾਂ ਨੇ ਜੋਗਨੀਆਂ ਦੇ ਘਰ ਘਰ ਜਾਕੇ ਉਨ੍ਹਾਂ ਨੂੰ ਇਹ ਅਹਿਸਾਸ ਕਰਾਇਆ ਕਿ ਸਮਸਕਰ ਇੱਕ ਸਵੈਸੇਵੀ ਸੰਸਥਾ ਹੈ ਅਤੇ ਇਹ ਅਜਿਹਾ ਕੋਈ ਸੰਕਲਪ ਲੈਕੇ ਨਹੀਂ ਆਈ ਕਿ ਜੋਗਨੀ ਪ੍ਰਥਾ ਤੋਂ ਮੁਕਤੀ ਪ੍ਰਾਪਤ ਕਰ ਲੈਣ ਉਪਰੰਤ ਉਨ੍ਹਾਂ ਲਈ ਸਵਰਗ ਦੇ ਰਸਤੇ ਖੁੱਲ ਜਾਣਗੇ ਅਤੇ ਇਹ ਵੀ ਦਰਸਾਇਆ ਗਿਆ ਕਿ ਇਸ ਪ੍ਰਥਾ ਤੋਂ ਮੁਕਤੀ ਉਪਰੰਤ ਸਮਸਕਰ ਕੋਲ ਕੋਈ ਬਦਲਵੇਂ ਕਿੱਤਿਆਂ ਦੇ ਵਸੀਲੇ ਨਹੀਂ ਹਨ ਇਸ ਲਈ ਉਨ੍ਹਾਂ ਨੂੰ ਕੇਵਲ ਇਸ ਕੰਮ ਪ੍ਰਤੀ ਉਤਸ਼ਾਹਿਤ ਕੀਤਾ ਗਿਆ ਕਿ ਜੇਕਰ ਉਹ ਆਪਣੀ ਤਾਕਤ ਨੂੰ ਗਤੀਸ਼ੀਲ ਕਰਕੇ ਇਕਮੁੱਠ ਹੋਣ ਤਾਂ ਸਮਸਕਰ ਵਾਅਦਾ ਕਰਦੀ ਹੈ ਕਿ ਉਨ੍ਹਾਂ ਲਈ ਬਦਲਵੀਆਂ ਜੀਵਨ ਪ੍ਰਸਥਿੱਤੀਆਂ ਪੈਦਾ ਕਰਨ ਵਿਚ ਸਹਾਇਕ ਹੋਵੇਗੀ। ਇਸ ਤਰ੍ਹਾਂ ਸਭ ਤੋਂ ਪਹਿਲਾਂ ਪ੍ਰਥਾ ਪ੍ਰਤੀ ਜਾਗਰੂਕਤਾ ਪੈਦਾ ਕਰਕੇ ਉਨ੍ਹਾਂ ਵਿਚ ਨਵੀਆਂ ਭਾਵਨਾਵਾਂ ਦਾ ਸੰਚਾਰ ਕੀਤਾ ਗਿਆ। ਉਨ੍ਹਾਂ ਨੂੰ ਅਹਿਸਾਸ ਕਰਾਇਆ ਗਿਆ ਕਿ ਉਹ ਵੀ ਮਾਨਵ ਮਾਤਰ ਹਨ ਜਿੰਨਾਂ ਦਾ ਸਨਮਾਨ ਮਾਨ ਹੁੰਦਾ ਹੈ ਜ਼ਿਸ ਗੱਲ ਲਈ ਭਾਰਤੀ ਸੰਵਿਧਾਨ ਵੀ ਮੌਲਿਕ ਅਧਿਕਾਰਾਂ ਅਧੀਨ ਗਰੰਟੀ ਦਿੰਦਾ ਹੈ। ਉਨਾਂ ਦੀ ਸੁੱਤੀ ਪਈ ਆਤਮਾ ਨੂੰ ਝੰਜੋੜਿਆ ਗਿਆ ਹੈ ਤੇ ਉਨ੍ਹਾਂ ਵਿਚ ਗਰਾਮਦੇਵਤਾ ਬਾਰੇ ਪਾਏ ਜਾਂਦੇ ਖੋਫ ਨੂੰ ਖਤਮ ਕਰਨ ਲਈ ਪ੍ਰੇਰਿਤ ਕੀਤਾ ਗਿਆ ਤੇ ਦੱਸ਼ਿਆ ਗਿਆ ਕਿ ਗਰਾਮ ਦੇਵਤਾ ਨੂੰ ਤਿਆਗ ਸਕਣਾ ਸੰਭਵ ਹੈ। ਗਰਾਮ ਦੇਵਤਾ ਨਾਲ ਵਿਧੀਪੂਰਵਕ ਹੋਈਆ ਸਮਾਜਿਕ ਰਸਮਾਂ ਕੇਵਲ ਖਿਆਲੀ ਹਨ। ਜੋਗਨੀਆਂ ਨੂੰ ਆਪਣੇ ਗਲੇ ਵਿਚ ਪਾਏ 'ਪਵਿੱਤਰ ਧਾਗੇ' ਦੇ ਬੰਧਨ ਨੂੰ ਤਿਆਗ ਦੇਣ ਲਈ ਉਤਸ਼ਾਹ ਭਰਿਆ ਗਿਆ।

ਇਸੇ ਕੜੀ ਅਧੀਨ ਅਪਰੈਲ 1987 ਵਿਚ ਜਿਲਾ ਨਿਜ਼ਾਮਾਬਾਦ ਵਿਚ ਵਰਨੀ ਪਿੰਡ ਵਿਖੇ ਇਕ 'ਚੈਲੀਨਿਲਾਇਮ' ਭਾਵ ਭੈਣਾਂ ਲਈ ਘਰ' ਨਾਂ ਅਧੀਨ ਭਵਨ ਉਸਾਰਿਆ ਗਿਆ ਜਿੱਥੇ ਸਮੇਂ ਸਮੇਂ ਤੇ ਜੋਗਨੀਆਂ ਦੇ ਇੱਕਠ ਹੋਣ ਲਗੇ ਅਤੇ ਇਸ ਭਵਨ ਵਿਚ ਜੋਗਨੀਆਂ ਅਕਸਰ ਆਉਦੀਆਂ ਰਹਿੰਦੀਆਂ ਅਤੇ ਆਪਣੇ ਦੁੱਖ ਤਕਲੀਫਾਂ ਸਾਂਝੀਆਂ ਕਰਦੀਆਂ ਸਨ।

ਇਸ ਦੇ ਨਾਲ ਨਾਲ ਆਮ ਲੋਕਾਂ ਨੂੰ ਇਸ ਪ੍ਰਥਾ ਨੂੰ ਖ਼ਤਮ ਕਰਨ ਲਈ ਇੱਕ ਰਾਇ ਕਰਨ ਹਿੱਤ ਵਖ ਵਖ ਅਖਬਾਰ ਰਸਾਲਿਆਂ ਵਿਚ ਲੜੀਵਾਰ ਲੇਖ ਛਪਵਾਏ ਗਏ। ਇਸ ਮਾਮਲੇ ਤੇ ਸਰਕਾਰ ਦਾ ਧਿਆਨ ਖਿੱਚਣ ਲਈ ਇੱਕ ਰਾਸ਼ਟਰੀ ਪੱਧਰ ਦੀ ਕਨਵੈਨਸ਼ਨ ਨਵੀਂ ਦਿੱਲੀ ਵਿਖੇ ਕਰਵਾਈ ਗਈ ਜਿਸ ਵਿਚ ਕਈ ਪ੍ਰਸਤਾਵ ਪਾਸ ਕੀਤੇ ਗਏ ਅਤੇ ਆਮ ਲੋਕਾਂ ਦੀ ਜਨਤਕ ਰਾਇ ਬਨਾਉਨ ਲਈ ਯੂਨੀਵਰਸਿਟੀ ਪੱਧਰ ਤੇ ਕਲਾ ਮਾਧਿਅਮ ਰਾਹੀ ਨਾਟਕਾਂ ਦੇ ਕਈ ਪ੍ਰੋਗਰਾਮ ਦਿੱਤੇ ਗਏ ਜਿਸ ਨੂੰ ਪਰੈਸ ਮਾਧਿਅਮ ਰਾਹੀਂ ਕਾਫੀ ਉਭਾਰਿਆ ਗਿਆ। ਸਮਸਕਰ ਦੇ ਯਤਨਾਂ ਨਾਲ ਸਰਕਾਰ ਤੇ ਜ਼ੋਰ ਦਿੱਤਾ ਗਿਆ ਕਿ ਇਸ ਪ੍ਰਥਾ ਨੂੰ ਗੈਰ ਕਾਨੂੰਨੀ ਘੋਸ਼ਿਤ ਕੀਤਾ ਜਾਵੇ। 31 ਮਾਰਚ 1988 ਨੂੰ ਇੱਕ ਐਕਟ ਰਾਹੀਂ ਸਰਕਾਰ ਨੇ ਇਸ ਪ੍ਰਥਾ ਨੂੰ ਖਤਮ ਕਰਨ ਲਈ ਇਸ ਪ੍ਰਥਾ ਤੇ ਪਾਬੰਦੀ ਲਾ ਦਿੱਤੀ।

ਆਂਧਰਾ ਪ੍ਰਦੇਸ਼ ਦੀ ਜਨਤਾ ਨੂੰ ਜੋਗਨੀ ਪ੍ਰਥਾ ਤੇ ਲੱਗੀ ਪਾਬੰਦੀ ਤੋਂ ਜਾਣੂ ਕਰਵਾਉਣ ਲਈ ਹਜ਼ਾਰਾਂ ਦੀ ਗਿਣਤੀ ਵਿਚ ਪੋਸਟਰ ਹਰੇਕ ਪਿੰਡ ਅਤੇ ਸ਼ਹਿਰ ਦੀ ਬਸਤੀ ਮੁਹੱਲੇ ਵਿਚ ਚਿਪਕਾਏ ਗਏ ਜਿਸ ਰਾਹੀਂ ਇਸ ਗੱਲ ਤੇ ਜ਼ੋਰ ਦਿੱਤਾ ਗਿਆ ਕਿ ਇਸ ਪ੍ਰਥਾ ਵੱਲ ਧਕੇਲਣ ਲਈ ਜਿੰਮੇਵਾਰ ਵਿਅਕਤੀ ਨੂੰ ਘੱਟੋ ਘੱਟ 3 ਸਾਲ ਦੀ ਸਜਾ ਅਤੇ ਪੰਜ ਹਜ਼ਾਰ ਰੁਪੈ ਜੁਰਮਾਨੇ ਦੀ ਵਿਵਸਥਾ ਤੇ ਵਧੇਰੇ ਜ਼ੋਰ ਦਿੱਤਾ ਗਿਆ। 7 ਏਕੜ ਜ਼ਮੀਨ ਖਰੀਦੀ ਗਈ ਜੋ ਕਿ 150 ਪਰਿਵਾਰਾਂ ਵਿਚ ਵੰਡ ਦਿੱਤੀ ਗਈ। ਇਸ ਜ਼ਮੀਨ ਤੇ ਪੱਕੇ ਘਰ ਉਸਾਰਨ ਲਈ ਆਂਧਰਾ ਪ੍ਰਦੇਸ਼ ਹਾਊਸਿੰਗ ਬੋਰਡ ਤੋਂ 8000/- ਰੁਪੈ ਪ੍ਰਤੀ ਘਰ ਦੇ ਹਿਸਾਬ ਨਾਲ ਸਹਾਇਤਾ ਪ੍ਰਦਾਨ ਕਰਾਈ ਗਈ।

ਇਸ ਤੋਂ ਇਲਾਵਾ ਹੋਰ ਵੀ ਕਈ ਛੋਟੀਆਂ ਛੋਟੀਆਂ ਯੋਜਨਾਵਾਂ ਚਾਲੂ ਕੀਤੀਆਂ ਗਈਆਂ। ਸਮੁੱਚੇ ਤੌਰ ਤੇ ਇਹ ਕਿਹਾ ਜਾ ਸਕਦਾ ਹੈ ਕਿ 'ਸਮਸਕਰ' ਦੇ ਅਣਥੱਕ ਪ੍ਰਯਤਨਾਂ ਰਾਹੀਂ ਸਮੁੱਚੇ ਨਿਜ਼ਾਮਾਬਾਦ ਜਿਲੇ ਵਿਚ ਜੋਗਨੀ ਪ੍ਰਥਾ ਨੂੰ ਖਤਮ ਕਰ ਦਿੱਤਾ ਗਿਆ। ਇਸ ਵਿਸ਼ਲੇਸ਼ਣ ਦਾ ਕੇਵਲ ਇਹੀ ਮੰਤਵ ਹੈ ਕਿ ਜਿਸ ਤਰ੍ਹਾਂ ਸਦੀਆਂ ਤੋਂ ਲੋਕ ਮਾਨਸਿਕਤਾ ਵਿਚ ਘਰ ਕਰ ਬੈਠੀ ਪ੍ਰਥਾ ਨੂੰ ਖਤਮ ਕੀਤਾ ਜਾ ਸਕਦਾ ਹੈ ਤਾਂ ਉਥੇ ਕੋਈ ਦੋ ਰਾਵਾਂ ਨਹੀਂ ਹਨ ਕਿ ਸਾਡੇ ਅਜੋਕੇ ਸਮਾਜ ਵਿਚ ਚਲ ਰਹੀਆਂ ਸਮਾਜਿਕ ਕੁਰੀਤੀਆਂ ਨੂੰ ਖਤਮ ਕਰਨ ਲਈ ਜੁਟੀਆਂ ਸਵੈਸੇਵੀ ਸੰਸਥਾਵਾਂ ਦੀ ਭੂਮਿਕਾ ਨੂੰ ਪਛਾਣੀਏ ਤੇ ਆਪਣੀ ਯੋਗ ਸ਼ਕਤੀ ਰਾਹੀਂ 'ਆਪਣੇ ਹੱਥੀਂ ਆਪਣਾ ਆਪੇ ਹੀ ਕਾਜੁ ਸਵਾਰੀਏ' ਦੇ ਵਾਕ ਦੀ ਸਾਰਥਿਕਤਾ ਯਕੀਨੀ ਬਣਾਈਏ। ●

ਨੇੜੇ ਸਰਕਾਰੀ ਬਾਗ
ਕੋਟਕਪੂਰਾ-151204, ਪੰਜਾਬ

# ਵਿਗਿਆਨਕ ਨਿਯਮ ਅਤੇ ਭੂਤ-ਪ੍ਰੇਤ

**— ਰਾਜਪਾਲ ਸਿੰਘ**

ਤਰਕਸ਼ੀਲ ਸੋਸਾਇਟੀ ਪੰਜਾਬ ਵਲੋਂ ਦਿੱਤੇ ਜਾਂਦੇ ਪ੍ਰੋਗਰਾਮਾਂ ਵਿੱਚ ਇੱਕ ਵਾਰ ਦਰਸ਼ਕਾਂ ਵਲੋਂ ਇਸ ਤਰ੍ਹਾਂ ਦੇ ਵਿਚਾਰ ਪ੍ਰਗਟ ਕੀਤੇ ਗਏ ਕਿ ਤੁਸੀਂ ਕਹਿੰਦੇ ਹੋ ਵਿਗਿਆਨ ਭੂਤਾਂ-ਪ੍ਰੇਤਾਂ-ਰੂਹਾਂ ਦੀ ਹੋਂਦ ਨੂੰ ਰੱਦ ਕਰਦਾ ਹੈ ਪਰ ਕੀ ਇਸ ਤਰ੍ਹਾਂ ਨਹੀਂ ਹੁੰਦਾ ਕਿ ਸਾਇੰਸ ਦੇ ਨਿਯਮ ਸਮੇਂ ਦੇ ਨਾਲ ਨਾਲ ਬਦਲਦੇ ਰਹਿੰਦੇ ਹਨ, ਪੁਰਾਣੇ ਨਿਯਮ ਰੱਦ ਹੋ ਜ਼ਾਂਦੇ ਹਨ, ਨਵੇਂ ਨਿਯਮ ਬਣ ਜ਼ਾਂਦੇ ਹਨ ? ਜੇ ਇਹ ਠੀਕ ਹੈ ਤਾਂ ਕੀ ਫਿਰ ਇਹ ਨਹੀਂ ਹੋ ਸਕਦਾ ਕਿ ਸਾਇੰਸ ਦੀ ਭੂਤਾਂ-ਪ੍ਰੇਤਾਂ ਦੀ ਹੋਂਦ ਨੂੰ ਰੱਦ ਕਰਨ ਵਾਲੀ ਗੱਲ ਕੱਲ ਨੂੰ ਰੱਦ ਹੋ ਜਾਵੇ ਅਤੇ ਇਹਨਾਂ ਬਾਰੇ ਕੋਈ ਨਵੇਂ ਨਿਯਮ ਬਣ ਜਾਣ। ਹੋ ਸਕਦਾ ਹੈ ਵਿਗਿਆਨ ਦੀ ਹੋਰ ਤਰੱਕੀ ਨਾਲ ਇਹਨਾਂ ਨੂੰ ਵੇਖਣ ਵਾਲੇ ਯੰਤਰ ਬਣ ਜਾਣ।

ਇਸ ਬਾਰੇ ਸਭ ਤੋਂ ਪਹਿਲੀ ਗੱਲ ਤਾਂ ਇਹ ਕਿ ਵਿਗਿਆਨ ਦਾ ਵਿਕਾਸ ਸਚਾਈ ਦੀ ਹੋਰ ਵਧੇਰੇ ਤਹਿ ਤੱਕ ਜਾਣ ਵੱਲ ਹੁੰਦਾ ਹੈ ਅਤੇ ਸਚਾਈ ਦੀ ਦਿਸ਼ਾ ਵਿੱਚ ਵਧਕੇ ਕੋਈ ਝੂਠ ਤੇ ਨਹੀਂ ਪਹੁੰਚ ਸਕਦਾ। ਵਿਗਿਆਨ ਦੇ ਰਾਹੀਂ ਭੂਤ-ਪ੍ਰੇਤਾਂ ਦੀ ਹੋਂਦ ਸਿੱਧ ਕਰ ਸਕਣ ਦੀ ਸੰਭਾਵਨਾ ਤਾਂ ਐਨੀ ਕੁ ਹੀ ਠੀਕ ਹੈ ਜਿੰਨੀ ਲੁਧਿਆਣੇ ਤੋਂ ਚੰਡੀਗੜ੍ਹ, ਜਾਣ ਵਾਲੀ ਬੱਸ ਵਿਚ ਬੈਠ ਕੇ ਮੋਗਾ ਆ ਜਾਣ ਦੀ ਆਸ ਰੱਖਣੀ। ਹੁਣ ਜੇ ਕੋਈ ਵਿਅਕਤੀ ਇਹ ਆਸ ਲਾਈ ਰੱਖੇ ਕਿ ਸ਼ਾਇਦ ਸ਼ਮਰਾਲੇ ਪਿੱਛੋਂ ਮੋਗਾ ਆ ਜਾਵੇਗਾ, ਨਾ ਆਉਣ ਤੇ ਫਿਰ ਕਹੇ ਕਿ ਬੱਸ ਤਾਂ ਅਗਾਂਹ ਤੁਰੀ ਹੀ ਜਾਂਦੀ ਹੈ ਖਮਾਣੋਂ ਪਿਛੋਂ ਆ ਜਾਵੇਗਾ ਤਾਂ ਉਹ ਕਿੰਨਾ ਕੁ ਠੀਕ ਹੋਵੇਗਾ ? ਖਮਾਣੋਂ ਪਿਛੋਂ ਤਾਂ ਮੋਰਿੰਡਾ, ਖਰੜ, ਮੋਹਾਲੀ ਤੇ ਅਖੀਰ ਚੰਡੀਗੜ੍ਹ ਹੀ ਆਵੇਗਾ। ਕਾਰਣ ਸਪਸ਼ਟ ਹੈ ਕਿ ਜਦ ਲੁਧਿਆਣਾ-ਚੰਡੀਗੜ੍ਹ ਸੜਕ ਤੇ ਮੋਗੇ ਦੀ ਹੋਂਦ ਹੀ ਨਹੀਂ ਹੈ ਤਾਂ ਇਸ ਰਸਤੇ ਵਿਚ ਬੱਸ ਕਿੰਨੇ ਵੀ ਸ਼ਹਿਰ ਕਸਬੇ ਲੰਘੀ ਜਾਵੇ ਮੋਗੇ ਨਹੀਂ ਪਹੁੰਚੇਗੀ। ਅਜਿਹੀ ਗੱਲ ਹੀ ਉਨ੍ਹਾਂ ਲੋਕਾਂ ਦੀ ਹੈ ਜੋ ਇਹ ਆਸ ਕਰਦੇ ਹਨ ਕਿ ਵਿਗਿਆਨ ਨੇ ਐਟਮ ਖੋਜ ਲਏ, ਕਿਰਣਾਂ ਖੋਜ ਲਈਆਂ, ਬੈਕਟੀਰੀਆ ਖੋਜ ਲਏ, ਗਲੈਕਸੀਆਂ ਖੋਜ ਲਈਆਂ ਕੱਲ ਨੂੰ ਭੂਤ-ਪ੍ਰੇਤ ਵੀ ਖੋਜ ਲਵੇਗਾ। ਇਹ ਗੱਲ ਅਸਲ ਵਿੱਚ ਉਪਰੋਕਤ ਢੰਗ ਨਾਲ ਮੋਗੇ ਜਾਣ ਤੋਂ ਵੱਧ ਹਾਸੋਹੀਣੀ ਹੈ ਕਿਉਂਕਿ ਮੋਗੇ ਦੀ ਆਖਰ ਪੰਜ਼ਾਬ ਵਿੱਚ ਹੋਂਦ ਤਾਂ ਹੈ ਪਰ ਭੂਤ-ਪ੍ਰੇਤਾਂ ਦੀ ਤਾਂ ਸਾਰੀ ਦੀ ਸਾਰੀ ਸ੍ਰਿਸ਼ਟੀ ਵਿੱਚ ਕੋਈ ਹੋਂਦ ਹੀ ਨਹੀਂ ਹੈ। ਸੋ ਵਿਗਿਆਨ ਤਾਂ ਸਚਾਈ ਬਾਰੇ ਹੀ ਜਾਣਕਾਰੀ ਵਧਾਉਂਦਾ ਜਾਵੇਗਾ ਇਸ ਤੋਂ ਝੂਠ ਦੇ ਹੱਕ ਵਿੱਚ ਭੁਗਤਣ ਦੀ ਆਸ ਹੀ ਫਜ਼ੂਲ ਹੈ।

ਫਿਰ ਵੀ ਇਸ ਤਰ੍ਹਾਂ ਦੀ ਦਲੀਲਬਾਜੀ ਦੇ ਪੱਖ ਨੂੰ ਫਲਸਫੇ ਦੇ ਪੱਧਰ ਤੇ ਸਮਝਣ ਲਈ ਇਹਨਾਂ ਗੱਲਾਂ ਬਾਰੇ ਪੂਰੀ ਸਪਸ਼ਟਤਾ ਹਾਸਲ ਕਰਨ ਦੀ ਲੋੜ ਹੈ ਕਿ ਵਿਗਿਆਨਕ ਨਿਯਮ ਕਿਵੇਂ ਬਣਦੇ ਹਨ ? ਕਿੰਨੀ ਕਿਸਮ ਦੇ ਹੁੰਦੇ ਹਨ? ਕਿਹੜੇ ਵਿਗਿਆਨਕ ਨਿਯਮ ਬਦਲਦੇ ਹਨ ਅਤੇ ਕਿਹੜੇ ਸਥਿਰ ਹਨ ? ਸੰਸਾਰ ਦੀ ਅਸਲੀਅਤ ਨੂੰ ਕਿਵੇਂ ਜ਼ਾਣਿਆ ਜਾਂਦਾ ਹੈ ? ਤਦ ਹੀ ਅਸੀਂ ਵਿਗਿਆਨ ਰਾਹੀਂ ਕਹੀਆਂ ਗੱਲਾਂ ਦੀ ਸਚਾਈ ਨੂੰ ਪੂਰੀ ਤਰ੍ਹਾਂ ਸਮਝ ਸਕਾਂਗੇ।

ਜੋ ਸਾਡੇ ਚਾਰੇ ਪਾਸੇ, ਦੂਰ ਨੇੜੇ ਫੈਲਿਆ ਸੰਸਾਰ ਹੈ ਮਨੁੱਖ ਇਸਨੂੰ ਸਿੱਧੇ ਜਾਂ ਅਸਿੱਧੇ ਢੰਗ ਨਾਲ ਅਨੁਭਵ ਕਰਦਾ ਹੈ ਅਤੇ ਉਸਦੀ ਨਿਰਖ-ਪਰਖ ਕਰਦਾ ਹੈ। ਇਸ ਅਨੁਭਵ ਅਤੇ ਬੁੱਧੀ ਨਾਲ ਕੀਤੀ ਨਿਰਖ ਪਰਖ ਤੋਂ ਮਨੁੱਖ ਨੂੰ ਇਸ ਬਾਹਰਮੁੱਖੀ ਸੰਸਾਰ ਦੇ ਵਸਤਾਂ/ਵਰਤਾਰਿਆਂ ਵਿਚਕਾਰ ਸਬੰਧਾਂ ਦੀ ਸੂਝ ਹੁੰਦੀ ਹੈ ਜਿੰਨਾਂ ਨੂੰ ਵਿਗਿਆਨਕ ਨਿਯਮਾਂ ਦੇ ਰੂਪ ਵਿਚ ਸੂਤਰਬਧ ਕੀਤਾ ਜਾਂਦਾ ਹੈ। ਇਹ ਨਿਯਮ ਮੁਖ ਤੌਰ ਤੇ ਦੋ ਪ੍ਰਕਾਰ ਦੇ ਹੁੰਦੇ ਹਨ ਵਿਸ਼ੇਸ਼ ਨੇਮ [Specific Laws] ਅਤੇ ਸਰਬ-ਵਿਆਪੀ ਨੇਮ [Universal Laws]ਵਿਸ਼ੇਸ਼ ਨੇਮ ਗਿਆਨ ਦੇ ਇੱਕ ਵਿਸੇਸ਼ ਖੇਤਰ ਨਾਲ ਸੰਬਧਿਤ ਹੁੰਦੇ ਹਨ। ਇਹ ਨਿਯਮ ਇੱਕ ਖਾਸ ਸਮੇਂ ਤੀਕ ਮਨੁੱਖ ਨੇ ਬਾਹਰਮੁੱਖੀ ਸੰਸਾਰ ਬਾਰੇ ਜਿੰਨਾਂ ਗਿਆਨ ਹਾਸਲ ਕੀਤਾ ਹੁੰਦਾ ਹੈ ਉਸਦੇ ਆਧਾਰ ਤੇ ਬਣੇ ਹੁੰਦੇ ਹਨ। ਜਿਵੇਂ ਜਿਵੇਂ ਮਨੁੱਖ ਦਾ ਗਿਆਨ ਵਧਦਾ ਜਾਂਦਾ ਹੈ ਉਸ ਅੱਗੇ ਨਵੇਂ ਨਵੇਂ ਤੱਥ ਜਾਂ ਪਹਿਲੇ ਤੱਥਾਂ ਦੇ ਨਵੇਂ ਨਵੇਂ ਪੱਖ ਸਾਹਮਣੇ ਆਉਂਦੇ ਜਾਂਦੇ ਹਨ। ਵਿਸ਼ੇਸ ਵਿਗਿਆਨਕ ਨਿਯਮ ਇੱਕ ਖਾਸ ਦਾਇਰੇ ਤੱਕ ਆਉਂਦੇ ਸਾਰੇ ਨਵੇਂ ਪੁਰਾਣੇ ਤੱਥਾਂ ਉਪਰ ਠੀਕ ਠੀਕ ਲਾਗੂ ਹੁੰਦੇ ਹਨ ਪਰ ਮਨੁੱਖੀ ਗਿਆਨ ਦੇ ਲਗਾਤਾਰ ਵਧਦੇ ਰਹਿਣ ਕਾਰਣ ਅਜਿਹਾ ਵੀ ਹੋ ਜ਼ਾਂਦਾ ਹੈ ਕਿ ਕੁਝ ਨਵੇਂ ਤੱਥ ਪਹਿਲੇ ਨਿਯਮਾਂ ਦੀ ਵਿਆਖਿਆ ਤੋਂ ਬਾਹਰ ਰਹਿ ਜਾਂਦੇ ਹਨ ਤਦ ਉਹਨਾਂ ਨਵੇਂ ਤੱਥਾਂ ਦੀ ਰੋਸ਼ਨੀ ਵਿੱਚ ਵਿਗਿਆਨਕ ਨਿਯਮਾਂ ਨੂੰ ਹੋਰ ਵਿਸਥਾਰਿਆ ਜ਼ਾਂਦਾ ਹੈ ਜਾਂ ਨਵਾਂ ਨਿਯਮ ਹੋਂਦ ਵਿੱਚ ਆਉਂਦਾ ਹੈ। ਇਹੀ ਵਿਗਿਆਨਕ ਪਹੁੰਚ ਦਾ ਵਿਸ਼ੇਸ ਗੁਣ ਹੈ ਕਿ ਇਸ ਵਿਚ ਕਟੜਤਾ ਜਾਂ



ਰੂੜੀਵਾਦਤਾ ਨਹੀਂ ਹੁੰਦੀ ਸਗੋਂ ਨਵੀਂ ਜ਼ਾਣਕਾਰੀ ਦੀ ਰੋਸ਼ਨੀ ਵਿੱਚ ਵਿਗਿਆਨਕ ਨਿਯਮਾਂ ਦਾ ਵਿਕਾਸ ਹੁੰਦਾ ਰਹਿੰਦਾ ਹੈ। **ਯਾਨੀ ਕੀ ਵਿਗਿਆਨਕ ਨਿਯਮ ਰੱਦ ਨਹੀਂ ਹੁੰਦੇ ਪ੍ਰੰਤੂ ਵਿਕਸਤ ਜ਼ਰੂਰ ਹੁੰਦੇ ਹਨ।**

ਇਸਦੀਆ ਅਨੇਕ ਉਦਾਹਰਣਾਂ ਦਿੱਤੀਆਂ ਜਾ ਸਕਦੀਆਂ ਹਨ ਜਿਵੇਂ ਕਿ ਗਤੀ ਦੇ ਨਿਊਟਨ ਦੁਆਰਾ ਖੋਜੇ ਨਿਯਮ ਹਨ। ਇਹ ਧਰਤੀ ਉਤੇ ਲੱਖਾਂ ਕਰੋੜਾਂ ਗਤੀਸ਼ੀਲ ਵਸਤੂਆਂ ਦੀ ਗਤੀ ਅਤੇ ਸ਼ੰਵੇਗ (Momentum) ਆਦਿ ਸਬੰਧੀ ਅੱਟਲ ਸਚਾਈਆਂ ਹਨ। ਇਹਨਾਂ ਨਿਯਮਾਂ ਦੁਆਰਾ ਲਾਏ ਗਏ ਹਿਸਾਬ ਕਿਤਾਬ ਦੇ ਸਿਰ ਤੇ ਹੀ ਅਨੇਕਾਂ ਤਰ੍ਹਾਂ ਦੀ ਮਸ਼ੀਨਰੀ ਬਣਦੀ ਅਤੇ ਕੰਮ ਕਰਦੀ ਹੈ ਪਰ ਜਦ ਵਸਤੂਆਂ ਦੀ ਗਤੀ ਰੋਸ਼ਨੀ ਦੀ ਰਫਤਾਰ [300,000 ਕਿਲੋਮੀਟਰ ਪ੍ਰਤੀ ਸੈਕਿੰਡ] ਦੇ ਨੇੜੇ ਪਹੁੰਚਣ ਲਗਦੀ ਹੈ ਤਾਂ ਇਹ ਹਿਸਾਬ ਕਿਤਾਬ ਨਿਊਟਨ ਦੇ ਗਤੀ ਨਿਯਮਾਂ ਅਧੀਨ ਨਹੀਂ ਰਹਿੰਦਾ ਤਦ ਇਹਨਾਂ ਨੂੰ ਸਮਝਣ ਲਈ ਆਈਨ ਸ਼ਟਾਇਨ ਦਾ ਸਪੇਖਤਾ ਦਾ ਸਿਧਾਂਤ ਵਰਤੋਂ ਵਿੱਚ ਆਉਂਦਾ ਹੈ ਪਰ ਇਸਦਾ ਮਤਲਬ ਇਹ ਨਹੀਂ ਕਿ ਆਈਨ ਸਟਾਈਨ ਦੀਆਂ ਖੋਜਾਂ ਨਾਲ ਨਿਊਟਨ ਦੁਆਰਾ ਸਥਾਪਿਤ ਨਿਯਮ ਗਲਤ ਸਿੱਧ ਹੋ ਗਏ, ਸਗੋਂ ਇਹ ਹੈ ਕਿ ਗਤੀ ਦੀ ਇੱਕ ਸੀਮਾ ਤੱਕ [ਜਿਸ ਵਿੱਚ ਬਹੁਤੀਆਂ ਵਸਤੂਆਂ ਰਹਿੰਦੀਆਂ ਹਨ] ਲਈ ਨਿਊਟਨ ਦੇ ਨਿਯਮ ਹੀ ਠੀਕ ਹਨ ਪ੍ਰੰਤੂ ਉਸ ਸੀਮਾਂ ਤੋਂ ਅੱਗੇ ਰੋਸ਼ਨੀ ਦੀ ਰਫਤਾਰ ਦੇ ਨੇੜੇ ਪਹੁੰਚ ਕੇ ਇਹ ਨਿਯਮ ਯੋਗ ਨਹੀਂ ਰਹਿੰਦੇ ਫਿਰ ਆਈਨਸਟਾਈਨ ਦੁਆਰਾ ਵਿਕਸਿਤ ਕੀਤੇ ਨਿਯਮ ਹੀ ਕੰਮ ਆਉਂਦੇ ਹਨ। ਕਾਰਣ ਇਹੀ ਹੈ ਕਿ ਨਿਊਟਨ ਦੇ ਸਮੇਂ (17ਵੀਂ ਸਦੀ) ਵਿੱਚ ਐਨੀ ਤੇਜ ਰਫਤਾਰ ਦੇ ਵਰਤਾਰੇ ਮਨੁੱਖ ਦੇ ਵਾਹ ਵਿਚ ਨਹੀਂ ਆਏ ਸਨ ਜਦ ਕਿ ਆਈਨ ਸਟਾਈਨ ਦੇ ਸਮੇਂ (20 ਵੀ ਸਦੀ) ਵਿੱਚ ਅਜਿਹੀਆਂ ਤੇਜ ਰਫਤਾਰਾਂ ਨਾਲ ਘੱਟੋ ਘੱਟ ਸਿਧਾਂਤਕ ਪੱਧਰ ਤੇ ਵਾਹ ਪੈਣ ਲੱਗਾ ਸੀ [ਜਿਵੇਂ ਕਿ ਅਟਾਮਿਕ ਪਾਰਟੀਕਲਜ਼ ਦੇ ਸਬੰਧ ਵਿੱਚ]

ਪਰ ਵਿਗਿਆਨਕ ਨਿਯਮਾਂ ਸਬੰਧੀ ਐਨੀ ਜਾਣਕਾਰੀ ਤੋਂ ਤਾਂ ਇਹ ਸਵਾਲ ਹੋਰ ਉਭਰਕੇ ਸਾਹਮਣੇ ਆਉਂਦਾ ਹੈ ਕਿ ਕੀ ਭੂਤ ਪ੍ਰੇਤਾਂ ਸਬੰਧੀ ਕੋਈ ਨਵੇਂ 'ਤੱਥ' ਕਦੇ ਐਨੇ ਜ਼ੋਰ ਨਾਲ ਸਾਹਮਣੇ ਨਹੀਂ ਆ ਸਕਦੇ ਕਿ ਇਹਨਾਂ ਦੀ ਹੋਂਦ ਮੰਨਦੇ ਹੋਏ ਨਵੇਂ 'ਵਿਗਿਆਨਕ ਨਿਯਮ' ਘੜਨੇ ਪੈਣ। ਇਸਦਾ ਜਵਾਬ ਪਹਿਲਾਂ ਵਾਂਗ ਸਪਸ਼ਟ ਨਾਂਹ ਵਿੱਚ ਹੀ ਹੈ। ਭਲਾ ਕਿਉਂ ? ਆਓ ਇਸ ਨਾਂਹ ਦੀ ਸਪਸ਼ਟਤਾ ਹਾਸਲ ਕਰਨ ਲਈ ਵਿਗਿਆਨ ਬਾਰੇ ਜਾਣਕਾਰੀ ਨੂੰ ਵਿਸ਼ੇਸ਼ ਨਿਯਮਾਂ [Specific Laws] ਤੋਂ ਅੱਗੇ ਤੋਰੀਏ।

ਜਿਵੇਂ ਕਿ ਪਹਿਲਾਂ ਕਿਹਾ ਜਾ ਚੁੱਕਾ ਹੈ ਵਿਗਿਆਨ ਦੇ ਇਹਨਾਂ ਵਿਸ਼ੇਸ ਨਿਯਮਾਂ ਦੇ ਲਾਗੂ ਹੋਣ ਦਾ ਇੱਕ ਨਿਸ਼ਚਿਤ ਦਾਇਰਾ ਹੁੰਦਾ ਹੈ। ਇਹ ਨੇਮ ਕੁਦਰਤ ਜਾਂ ਸਮਾਜ ਦੇ ਕੁਝ ਖਾਸ ਭਾਗਾਂ ਵਿੱਚ ਸਬੰਧ ਬਿਆਨ ਕਰਦੇ ਹਨ ਇਸੇ ਕਰਕੇ ਇਹਨਾਂ ਨੂੰ ਵਿਸੇਸ਼ ਨਿਯਮ ਕਿਹਾ ਜਾਂਦਾ ਹੈ ਜਿਵੇਂ ਰਸਾਇਣਕ ਤਬਦੀਲੀਆਂ ਦੇ ਨਿਯਮ, ਹਵਾਵਾਂ ਚਲਣ ਦੇ ਨਿਯਮ, ਮਨੋਵਿਗਿਆਨ ਦੇ ਨਿਯਮ, ਅਰੋਗ ਸਿਹਤ ਦੇ ਨਿਯਮ ਆਦਿ। ਇਹਨਾਂ ਖੇਤਰਾਂ ਦੇ ਗਿਆਨ ਵਿਚ ਵਾਧਾ ਹੋਣ ਨਾਲ ਨਿਯਮਾਂ ਵਿਚ ਵੀ ਵਾਧਾ ਹੋ ਸਕਦਾ ਹੈ। ਪਰ ਕੁਝ ਨਿਯਮ ਅਜਿਹੇ ਹੁੰਦੇ ਹਨ ਜੋ ਸਮੁੱਚੀ ਸ੍ਰਿਸਟੀ ਦੇ ਸਬੰਧ ਵਿੱਚ ਹੁੰਦੇ ਹਨ ਇਹਨਾਂ ਨੂੰ ਸਰਬ ਵਿਆਪੀ ਨਿਯਮ (Universal Laws] ਕਿਹਾ ਜਾਂਦਾ ਹੈ। ਜਿਹੜੇ ਨਿਯਮ ਸ਼ਮੁੱਚੀ ਸ੍ਰਿਸ਼ਟੀ ਦੇ ਹੀ ਬਾਰੇ ਹੁੰਦੇ ਹਨ ਉਹਨਾਂ ਦਾ ਦਾਇਰਾ ਅੱਗੇ ਹੋਰ ਕੀ ਵਿਕਸਿਤ ਹੋਵੇਗਾ ? ਸੋ ਉਹ ਨਾ ਰੱਦ ਹੋ ਸਕਦੇ ਹਨ ਅਤੇ ਨਾ ਬਦਲ ਸਕਦੇ ਹਨ। ਜਿਵੇਂ ਕਿ ਸਾਰੀ ਸ਼੍ਰਿਸ਼ਟੀ ਦੀ ਜੋ ਅਸਲੀਅਤ ਹੈ ਉਹ ਪਦਾਰਥ ਹੈ, ਪਦਾਰਥ ਅਤੇ ਗਤੀ ਅਨਿਖੜਵੇਂ ਅੰਗ ਹਨ, ਚੇਤਨਾ ਵਿਕਸਿਤ ਪਦਾਰਥ ਦਾ ਹੀ ਇੱਕ ਗੁਣ ਹੈ ਯਾਨੀ ਕਿ ਪਦਾਰਥ ਬਿਨਾਂ ਕੋਈ ਚੇਤਨਾ ਪੈਦਾ ਨਹੀਂ ਹੋ ਸਕਦੀ, ਇਹ ਸਰਬ-ਵਿਆਪੀ ਵਿਗਿਆਨਕ, ਸਚਾਈਆਂ ਦੀਆਂ ਕੁਝ ਉਦਾਹਰਨਾਂ ਹਨ।

ਵੱਖ ਵੱਖ ਖੇਤਰਾਂ ਦੇ ਵਿਗਿਆਨਕ ਨਿਯਮਾਂ ਵਿੱਚ ਜੋ ਵਾਧਾ, ਵਿਕਾਸ ਹੁੰਦਾ ਹੈ ਉਹ ਵਿਗਿਆਨ ਦੇ ਸਰਬ-ਵਿਆਪੀ ਨਿਯਮਾਂ ਦੇ ਅਧੀਨ ਰਹਿ ਕੇ ਹੀ ਹੁੰਦਾ ਹੈ ਉਸਤੋਂ ਬਾਹਰ ਜ਼ਾਕੇ ਨਹੀਂ। ਉਦਾਹਰਣ ਵਜੋਂ ਮਨੋਵਿਗਿਆਨ ਇਸ ਪੱਖੋਂ ਹੋਰ ਗਿਆਨ ਹਾਸਲ ਕਰ ਸਕਦਾ ਹੈ ਕਿ ਭੂਤ-ਪ੍ਰੇਤਾਂ ਦੇ ਭੁਲੇਖੇ ਕਿਉਂ ਪੈਣ ਲਗਦੇ ਹਨ, ਕਿਹੜੇ ਢੰਗਾਂ ਨਾਲ ਮਾਨਸਿਕ ਬਣਤਰ ਨੂੰ ਐਨਾ ਮਜਬੂਤ ਕੀਤਾ ਜਾ ਸਕੇ ਕਿ ਮਨੁੱਖ ਔਖੀਆਂ ਜੀਵਨ ਹਾਲਤਾਂ ਵਿੱਚ ਵੀ ਅਜਿਹੇ ਭਰਮ ਭੁਲੇਖਿਆਂ ਦਾ ਸ਼ਿਕਾਰ ਨਾ ਹੋਵੇ, ਅਜਿਹੇ ਮਾਨਸਿਕ ਰੋਗੀਆਂ ਦੇ ਇਲਾਜ ਲਈ ਹੋਰ ਰਸਾਇਣਕ ਪਦਾਰਥ ਖੋਜੇ ਜਾ ਸਕਦੇ ਹਨ ਪਰ ਮਨੋਵਿਗਿਆਨ ਦਾ ਵਿਕਾਸ ਭੂਤਾਂ-ਪ੍ਰੇਤਾਂ-ਰੂਹਾਂ ਦੀ ਹੋਂਦ ਸਿੱਧ ਨਹੀਂ ਕਰੇਗਾ ਕਿਉਂਕਿ ਅਜਿਹਾ ਹੋਣਾ ਵਿਗਿਆਨ ਦੀਆਂ ਸਰਬ ਵਿਆਪੀ ਸਚਾਈਆਂ [ਸ੍ਰਿਸ਼ਟੀ ਦਾ ਮੂਲ ਪਦਾਰਥ ਹੋਣਾ] ਦੇ ਉਲਟ ਜਾਂਦਾ ਹੈ, ਸਗੋਂ ਮਨੋਵਿਗਿਆਨ ਦਾ ਵਿਕਾਸ ਇਹਨਾਂ ਦੀ ਅਣਹੋਂਦ ਨੂੰ ਹੀ ਵੱਧ ਤੋਂ ਵੱਧ ਮਨਾਉਣੇ ਢੰਗ ਨਾਲ ਸਿੱਧ ਕਰੇਗਾ। ਸੋ ਵਿਗਿਆਨ ਦਾ ਵਿਕਾਸ ਸਚਾਈ ਦੀ ਖੋਜ ਵੱਲ ਜਾਵੇਗਾ ਨਾ ਕਿ ਇਸਤੋਂ ਉਲਟ। ●

# ਦਾਨ ਕਦੋਂ ਤੇ ਕਿੱਥੇ ਕਰੀਏ ?

ਭਾਰਤੀ ਸਭਿਆਚਾਰ ਵਿੱਚ ਦਾਨ ਦੀ ਇੱਕ ਵਿਲੱਖਣ ਮਹੱਤਤਾ ਰਹੀ ਹੈ । ਦਾਨ ਦੀ ਪਰੰਪਰਾ ਬਹੁਤ ਪੁਰਾਣੀ ਹੈ । ਸਾਡੇ ਧਾਰਮਿਕ ਗ੍ਰੰਥਾਂ ਵਿਚ ਵੀ 'ਦਾਨ' ਉਪਰ ਬਹੁਤ ਜ਼ੋਰ ਦਿੱਤਾ ਗਿਆ ਹੈ । 'ਦਾਨ' ਸ਼ਬਦ ਦਾ ਸ਼ਾਬਦਿਕ ਅਰਥ "ਕਿਸੇ ਪਦਾਰਥ ਨੂੰ [ਬਿਨਾ ਇਵਜ ਪ੍ਰਾਪਤ ਕੀਤੇ] ਕਿਸੇ ਵਿਅਕਤੀ ਜਾਂ ਸੰਸਥਾ ਨੂੰ ਭੇਟ" ਕਰਨ ਤੋਂ ਹੈ । ਦਾਨ ਅਨੇਕਾਂ ਕਿਸਮਾਂ ਦਾ ਹੋ ਸਕਦਾ ਹੈ ਜਿਵੇਂ ਗਊ-ਦਾਨ, ਅੰਨ-ਦਾਨ, ਭੂਮੀਂ-ਦਾਨ, ਕੰਨਿਆ-ਦਾਨ, ਬਸਤਰ-ਦਾਨ, ਵਿਦਿਆ-ਦਾਨ ਮਾਇਆ-ਦਾਨ, ਧਾਤੂ-ਦਾਨ ਆਦਿ ।

ਪੁਰਾਤਨ ਸਮੇਂ ਵਿਚ ਚਾਰੇ ਵਰਣਾਂ ਵਿੱਚੋਂ ਕੇਵਲ ਬ੍ਰਾਹ-ਮਣਾਂ ਨੂੰ ਹੀ ਦਾਨ ਲੈਣ ਦਾ ਅਧਿਕਾਰ ਸੀ, ਬਾਕੀ ਵਰਣ ਦਾਨ ਕਰਦੇ ਸਨ । ਇਸਦੇ ਇਤਿਹਾਸਕ ਪਿਛੋਕੜ ਤੇ ਝਾਤ ਮਾਰੀਏ ਤਾਂ ਪਤਾ ਲਗਦਾ ਹੈ ਕਿ ਬ੍ਰਾਹਮਣ ਵਰਗ ਨੇ ਦਾਨ ਦੇਣ ਤੇ ਲੈਣ ਦੀ ਪ੍ਰਥਾ ਨੂੰ ਆਪਣੇ ਸੁਆਰਥਾਂ ਹਿਤ ਵਰਤਿਆ। ਬ੍ਰਾਹਮਣਾ ਦਾ ਕਰਮ ਵਿੱਦਿਆ ਪੜ੍ਹਨਾ, ਪੜ੍ਹਾਉਣਾ ਤੇ ਸੁਆ-ਰਥ ਤੋਂ ਬਿਨਾਂ ਦਾਨ ਲੈਣਾ ਸੀ । ਉਸ ਸਮੇਂ ਵਿੱਦਿਆ ਮੁਫਤ ਦਿੱਤੀ ਜਾਂਦੀ ਸੀ । ਸੋ ਬ੍ਰਾਹਮਣ ਆਪਣੇ ਅਨੁਸਾਰ ਵਿੱਦਿਆ ਦਾਨ ਕਰਦੇ ਸਨ । ਬੇਸ਼ੱਕ ਉਸ ਸਮੇਂ ਉਹਨਾਂ ਦੀਆਂ ਰੋਟੀ, ਕੱਪੜਾ ਤੇ ਮਕਾਨ ਦੀਆਂ ਸਹੂਲਤਾਂ ਪੂਰੀਆਂ ਹੀ 'ਦਾਨ' ਦੁਆਰਾ ਹੁੰਦੀਆਂ ਸਨ । ਪਰ ਫਿਰ ਵੀ ਉਨ੍ਹਾਂ ਨੇ ਵਿੱਦਿਆ ਸਮਾਪਤੀ ਸਮੇਂ ਗੁਰਦਕਸ਼ਣਾ ਦੇ ਰੂਪ ਵਿਚ ਕੁੱਝ ਨਾ ਕੁੱਝ ਵਸੂਲ ਕਰਨਾ ਸ਼ੁਰੂ ਕਰ ਦਿੱਤਾ ਸੀ ।

ਗੁਰਦਕਸ਼ਣਾ ਵਾਲਾ 'ਦਾਨ' ਧਨ ਦੇ ਰੂਪ ਵਿਚ ਅਨਾਜ਼ ਦੇ ਰੂਪ ਵਿਚ, ਲਿਆ ਜਾਂਦਾ ਸੀ ਪਰ ਕੁਝ ਸੁਆਰਥੀ ਬ੍ਰਾਹ-ਮਣ ਆਪਣੇ ਨਿੱਜੀ ਸੁਆਰਥ ਹਿੱਤ ਸ਼ਰੀਰ ਦਾ ਕੋਈ ਅੰਗ ਵੀ ਮੰਗ ਲੈਂਦੇ ਸਨ । ਇਸਦੀ ਉਦਾਹਰਣ ਸਾਨੂੰ 'ਮਹਾਂਭਾਰਤ' ਵਿੱਚੋਂ ਮਿਲਦੀ ਹੈ ਜਿਸ ਵਿਚ ਇੱਕ ਕਬਇਲੀ ਲੜਕਾ ਦਰੋ-ਣਾਚਾਰੀਆ ਕੋਲ ਵਿੱਦਿਆ ਪ੍ਰਾਪਤ ਕਰਨ ਜਾਂਦਾ ਹੈ ਪਰ ਦਰੋਣਾਚਾਰੀਆ ਉਸਨੂੰ ਇਹ ਕਹਿ ਕੇ ਵਾਪਸ ਭੇਜ ਦਿੰਦਾ ਹੈ ਕਿ ਤੀਰ ਅੰਦਾਜੀ ਦੀ ਸਿੱਖਿਆ ਉੱਤੇ ਕੇਵਲ ਬ੍ਰਾਹਮਣ ਤੇ ਕਸ਼ੱਤਰੀ ਦਾ ਹੀ ਅਧਿਕਾਰ ਹੈ । ਇਹ ਲੜਕਾ [ਏਕਲਵਯ] ਮਨ ਵਿਚ ਦਰੋਣਾਚਾਰੀਆ ਨੂੰ ਗੁਰੂ ਮੰਨਕੇ ਅਭਿਆਸ ਕਰਦਾ ਹੋਇਆ ਮਹਾਨ ਤੀਰ ਅੰਦਾਜ ਬਣਿਆ । ਇੱਕ ਦਿਨ ਦਰੋਣਾ-ਚਾਰੀਆ ਨੇ ਉਸਦੀ ਤੀਰ ਅੰਦਾਜੀ ਦਾ ਜੌਹਰ ਦੇਖਕੇ ਉਸਦੇ ਗੁਰੂ ਬਾਰੇ ਪੁੱਛਿਆ । ਏਕਲਵਯ ਨੇ ਦੱਸਿਆ ਕਿ ਉਸਨੇ ਆਪਣੇ ਮਨ ਵਿਚ ਦਰੋਣਾਚਾਰੀਆ ਨੂੰ ਹੀ ਆਪਣਾ ਗੁਰੂ ਮੰਨਿਆ ਹੈ । ਇਹ ਸੁਣਕੇ ਦਰੋਣਾਚਾਰੀਆ ਨੂੰ ਈਰਖਾ ਹੋਈ ਕਿ ਇਹ ਲੜਕਾ ਤਾਂ ਉਸਦੇ ਖਾਸ ਚੇਲੇ 'ਅਰਜਨ' ਨੂੰ ਵੀ ਪਛਾੜ ਦੇਵੇਗਾ, ਸੋ ਉਸਨੇ ਬੜੀ ਚਲਾਕੀ ਤੋਂ ਕੰਮ ਲਿਆ । ਗੁਰਦਕਸ਼ਣਾ ਦੇ ਰੂਪ ਵਿਚ ਉਸਨੇ ਏਕਲਵਯ ਤੋਂ ਉਸਦੇ ਸੱਜੇ ਹੱਥ ਦਾ ਅੰਗੂਠਾ ਮੰਗ ਲਿਆ ਜੋ ਉਸਨੇ ਤੁਰੰਤ ਕੱਟਕੇ ਦੇ ਦਿੱਤਾ ਇਸ ਤੋਂ ਬਾਅਦ ਉਹ ਸਾਰੀ ਉਮਰ ਤੀਰ ਨਾ ਚਲਾ ਸਕਿਆ । ਇਹ ਸੀ, ਇੱਕ ਚੇਲੇ ਦੁਆਰਾ ਆਪਣੇ ਗੁਰੂ ਨੂੰ ਦਿੱਤਾ ਗਿਆ 'ਦਾਨ' ।

ਇਸ ਤਰਾਂ ਦੀਆਂ ਹੋਰ ਅਨੇਕਾਂ ਉਦਾਹਰਣਾਂ ਮਿਲ-ਦੀਆਂ ਹਨ ਜਿੰਨਾਂ ਅਨੁਸਾਰ ਦਾਨੀਆਂ ਨੇ ਆਪਣਾ ਸਭ ਕੁੱਝ ਦਾਨ ਕਰਨ ਤੋਂ ਬਾਅਦ ਨਰਕਮਈ ਜੀਵਨ ਬਤੀਤ ਕੀਤਾ । ਇਸਦੀ ਸਭ ਤੋਂ ਵੱਡੀ ਉਦਾਹਰਣ 'ਰਾਜਾ ਹਰੀਸ਼ਚੰਦਰ ਦੀ ਕਹਾਣੀ' ਹੈ ।

ਭਾਵੇਂ ਦਾਨੀ ਆਦਮੀ ਦਾਨ ਦੇ ਇਵਜ ਦੇ ਰੂਪ ਵਿਚ ਕੁੱਝ ਨਹੀਂ ਮੰਗਦਾ ਪਰ ਫਿਰ ਵੀ ਇਸਦੇ ਪਿੱਛੇ ਉਸਦਾ ਕੋਈ ਨਾ ਕੋਈ ਪ੍ਰਯੋਜਨ ਛਿਪਿਆ ਹੁੰਦਾ ਹੈ । ਇਹ ਪ੍ਰਯੋਜਨ ਆਮ ਤੌਰ ਤੇ 'ਮੁਕਤੀ' ਦਾ ਹੁੰਦਾ ਹੈ । ਇਹ ਵੀ ਬ੍ਰਾਹਮਣਾਂ ਦੁਆਰਾ ਹੀ ਸੁਝਾਇਆ ਗਿਆ ਸੀ । ਆਪਣੇ ਅਗਲੇ ਜੀਵਨ ਨੂੰ ਸਫਲ ਬਣਾਉਣ ਲਈ ਹੁਣ ਵੀ ਦਾਨ ਉੱਤੇ ਬਹੁਤ ਜੋਰ ਦਿੱਤਾ ਜਾ ਰਿਹਾ ਹੈ । ਇਹ ਦਾਨ ਵੀ ਅਕਸਰ ਪੁਜਾਰੀ ਵਰਗ ਦੇ ਹਿੱਸੇ ਹੀ ਆਉਂਦਾ ਹੈ । ਇਸ ਦਾਨ ਵਿਚ ਸੁਆਰਥ ਹੀ ਛੁਪਿਆ ਹੁੰਦਾ ਹੈ ।

ਕਦੇ ਕਿਸੇ ਪੁਜਾਰੀ ਦੀ ਨਜ਼ਰ ਕਿਸੇ ਦੀ ਸੁੰਦਰ ਗਊ ਤੇ ਪੈ ਜਾਂਦੀ ਸੀ ਤਾਂ ਉਹ ਉਹਨਾਂ ਨੂੰ ਕਿਸੇ ਨਾ ਕਿਸੇ ਭਰਮ ਵਿਚ ਪਾ ਕੇ ਗਊਦਾਨ ਦਾ ਸੁਝਾਅ ਦੇ ਦਿੰਦਾ ਤੇ ਗਊ ਹਥਿਆ ਲੈਂਦਾ ਸੀ । ਭੋਲੇ ਲੋਕ ਇਸ ਚਾਲ ਨੂੰ ਨਾ ਸਮਝ ਸਕਦੇ ।

ਇੱਕ ਵਾਰ ਕਿਸੇ ਬ੍ਰਾਹਮਣ ਦੇ ਘਰ ਬਾਲਣ ਮੁੱਕ ਗਿਆ ਪਤਨੀ ਨੇ ਬਾਲਣ ਲਿਆਉਣ ਲਈ ਕਿਹਾ । ਚਲਾਕ ਪੰਡਤ ਨੇ ਗੁਆਂਡਣ ਦੇ ਪੁੱਤ ਤੇ ਗ੍ਰਹਿ ਦੱਸ ਕੇ ਉਸਨੂੰ ਭਰਮ ਪਾ ਦਿੱਤਾ । ਗ੍ਰਹਿ ਟਾਲਣ ਲਈ ਹਾਥੀ-ਦਾਨ ਕਰਨ ਦਾ ਸੁਝਾਅ ਦਿੱਤਾ । ਗੁਆਂਡਣ ਨੇ ਹਾਥੀ-ਦਾਨ ਦੀ ਮਜਬੂਰੀ ਦੱਸੀ ਤਾਂ



ਪੰਡਤ ਨੇ ਕਿਹਾ ਕਿ ਇੱਕ ਵੱਡੇ ਗੁਹਾਰੇ ਉੱਤੇ ਦਸ ਗਜ਼ ਕਾਲਾ ਕਪੜਾ ਪਾ ਕੇ ਦਾਨ ਕਰ । ਇਸ ਤਰਾਂ ਪੰਡਤ ਨੇ ਬਾਲਣ ਦਾ ਸੌਖਾ ਪ੍ਰਬੰਧ ਕਰ ਲਿਆ । ਔਰਤ ਨੇ ਬਾਲਣ ਪੰਡਤ ਦੇ ਘਰ ਭੇਜਣ ਦਾ ਪ੍ਰਬੰਧ ਵੀ ਆਪ ਹੀ ਕੀਤਾ । ਇਹ ਸੀ ਇੱਕ ਭੋਲੀ ਔਰਤ ਕੋਲੋਂ ਲਿਆ ਗਿਆ 'ਦਾਨ' ।

ਦਾਨ ਬਾਰੇ ਇੱਕ ਕਹਾਵਤ ਹੈ :- 'ਦਾਨ ਵਿੱਤ ਸਮਾਨ' ਇਸਦਾ ਭਾਵ-ਅਰਥ ਇਹ ਹੈ ਕਿ ਦਾਨ ਆਪਣੀ ਸਮਰਥਾ ਅਨੁਸਾਰ ਹੀ ਕਰਨਾ ਚਾਹੀਦਾ ਹੈ ਨਾ ਕਿ ਰਾਜਾ ਹਰੀਸ਼ਚੰਦਰ ਵਾਂਗ ਮੂਰਖਤਾ ਪੂਰਨ । ਸਾਡੇ ਸਭਿਆਚਾਰ ਵਿਚ ਅਜੇ ਵੀ ਅਸੀਂ ਦਾਨ ਕਰਨ ਦੀ ਪ੍ਰਥਾ ਨੂੰ ਭੁੱਲੇ ਨਹੀਂ । ਅਸੀਂ ਅਜੇ ਵੀ ਅਨੇਕਾਂ ਪ੍ਰਕਾਰ ਦਾ ਦਾਨ ਕਰ ਰਹੇ ਹਾਂ ਪਰ ਇਸਦੇ ਪਿੱਛੇ ਸਾਡਾ ਸੁਆਰਥ ਕਿਸੇ ਨਾ ਕਿਸੇ ਰੂਪ ਵਿਚ ਵਿਦਮਾਨ ਹੁੰਦਾ ਹੈ । ਜਿਹੜੇ ਲੋਕ ਧਾਰਮਿਕ ਅਸਥਾਨਾਂ ਤੇ ਦਾਨ ਕਰਦੇ ਹਨ ਉਹ ਉਸਦੇ ਬਦਲੇ ਸੈਂਕੜੇ ਮੰਗਾਂ ਰੱਬ ਕੋਲੋਂ ਮੰਗਦੇ ਹਨ ।

ਵਿਗਿਆਨ ਦੇ ਪ੍ਰਫੁੱਲਤ ਹੋਣ ਨਾਲ ਅਤੇ ਪੁਰਾਤਨ ਤਜਰਬਿਆਂ ਦਾ ਨਿਚੋੜ ਕਢਦਿਆਂ ਹੋਇਆਂ ਅੱਜ ਦਾ ਮਨੁੱਖ ਇਹ ਤਾਂ ਸਮਝਣ ਲੱਗਾ ਕਿ ਦਾਨ ਸਚਮੁੱਚ ਹੀ ਆਪਣੀ ਸਮਰਥਾ ਅਨੁਸਾਰ ਕਰਨਾ ਚਾਹੀਦਾ ਹੈ ਪਰ ਇਹ 'ਦਾਨ' ਕਦੋਂ ਤੇ ਕਿੱਥੇ' ਕੀਤਾ ਜਾਵੇ, ਇਸ ਬਾਰੇ ਵਿਚਾਰ ਘੱਟ ਹੀ ਕੀਤੀ ਜਾਂਦੀ ਹੈ ।

ਆਓ ਜ਼ਰਾ ਸੋਚੀਏ ਕਿ ਦਾਨ ਸਾਨੂੰ ਕਦੋਂ ਤੇ ਕਿੱਥੇ ਕਰਨਾ ਚਾਹੀਦਾ ਹੈ । ਇਸ ਤਰਾਂ ਯੋਜਨਾਵਧ-ਢੰਗ ਨਾਲ ਕੀਤਾ ਗਿਆ 'ਦਾਨ' ਸਾਨੂੰ ਤੱਰਕੀ ਵੱਲ ਅਗਰਸਰ ਕਰੇਗਾ ।

## ਦਾਨ ਕਦੋਂ ਕੀਤਾ ਜਾਵੇ ?

ਸੁਆਲ ਪੈਦਾ ਹੁੰਦਾ ਹੈ ਕਿ ਦਾਨ ਕਦੋਂ ਕੀਤਾ ਜਾਵੇ ! ਇਸਦਾ ਸਪਸ਼ਟ ਉਤੱਰ ਹੈ-ਜਦੋਂ ਸਾਡੇ ਅੰਦਰ ਦਾਨ ਕਰਨ ਦੀ ਸਮਰਥਾ ਹੋਵੇ । ਇੱਕ ਮਜਦੂਰ ਜੋ ਕਿ ਦਿਹਾੜੀ ਕਰਕੇ 40-50 ਰੁਪਏ ਕਮਾਕੇ ਲਿਆਉਂਦਾ ਹੈ ਆਪਣੇ ਪਰਿਵਾਰ ਦਾ ਪੇਟ ਪਾਲਣ ਦੇ ਵੀ ਸਮਰੱਥ ਨਹੀਂ ਹੁੰਦਾ, ਉਹ ਦਾਨ ਕਿਵੇਂ ਕਰ ਸਕਦਾ ਹੈ । ਜੇਕਰ ਉਹ ਆਪਣੇ ਪਰਿਵਾਰ ਦਾ ਪੇਟ ਕੱਟਕੇ ਦਾਨ ਕਰਦਾ ਹੈ ਤਾਂ ਇਹ 'ਦਾਨ' ਨਹੀਂ ਸਗੋਂ ਉਸਦੀ 'ਨਾਦਾਨੀ' ਹੋਵੇਗੀ । ਉਸ ਲਈ ਆਪਣੇ ਪਰਿਵਾਰ ਦਾ ਪੇਟ ਪਾਲਣ ਤੋਂ ਵੱਡਾ ਕੋਈ 'ਦਾਨ' ਨਹੀਂ ਹੈ । ਪਰ ਦੁੱਖ ਦੀ ਗੱਲ ਇਹ ਹੈ ਕਿ ਸਾਡੇ ਇਸੇ ਵਰਗ ਦੇ ਜਿਆਦਾ-ਤਰ ਲੋਕ ਹੀ ਪੁਜਾਰੀ ਵਰਗ ਦੇ ਚੁੰਗਲ ਵਿਚ ਫ਼ਸਕੇ ਅਨੇਕਾਂ ਵਹਿਮਾਂ ਭਰਮਾਂ ਅਧੀਨ, ਕਰਜ਼ਾ ਚੁੱਕ ਕੇ ਵੀ ਦਾਨ ਕਰਦੇ ਹਨ ਤੇ ਫਿਰ ਸਾਰੀ ਉਮਰ ਕਰਜਾ ਲਾਹੁੰਦੇ ਰਹਿੰਦੇ ਹਨ । ਇਸ ਤਰਾਂ ਦਾ ਕੀਤਾ ਗਿਆ ਦਾਨ ਹੀ ਸਾਡੇ ਦੇਸ਼ ਨੂੰ ਵਿਨਾਸ਼ ਵੱਲ ਲਿਜਾ ਰਿਹਾ ਹੈ ।

ਸਾਡੇ ਦੇਸ਼ ਦੇ ਦਾਨੀਆਂ ਵਿਚੋਂ ਬਹੁਗਿਣਤੀ ਅਜਿਹੇ ਦਾਨੀਆਂ ਦੀ ਹੈ ਜੋ ਸੋਸ਼ਕ ਵਰਗ ਵਿਚੋਂ ਹਨ । ਉਹ ਲੋਕਾਂ ਦਾ ਸੋਸ਼ਣ ਕਰਕੇ, ਕਰੋੜਾਂ ਰੁਪਿਆ ਕਮਾਕੇ, ਉਸ ਵਿਚੋਂ ਕੁੱਝ ਹਜਾਰ ਰੁਪਿਆ ਕਿਸੇ ਧਾਰਮਿਕ-ਅਸਥਾਨ ਦੀ ਉਸਾਰੀ ਲਈ ਦਾਨ ਕਰਦੇ ਹਨ । ਕੀ ਮਨੁੱਖਤਾ ਦਾ ਸੋਸ਼ਣ ਕਰਕੇ ਕਿਸੇ ਧਾਰਮਿਕ ਅਸਥਾਨ ਦੀ ਉਸਾਰੀ ਕਰਨਾ ਹੀ 'ਦਾਨ' ਹੈ ? ਨਹੀਂ । ਸਾਨੂੰ ਅਜਿਹੇ 'ਦਾਨ' ਦੀ ਲੋੜ ਨਹੀਂ ਹੈ । ਪੂੰਜੀ-ਪਤੀ ਵਰਗ ਹੋਰ ਵੀ ਕਈ ਪ੍ਰਕਾਰ ਦੇ ਦਾਨ ਕਰਦਾ ਹੈ, ਜੋ ਦੂਜਿਆਂ ਦੇ ਹੱਕਾਂ ਨੂੰ ਮਾਰਕੇ ਹੀ ਕੀਤਾ ਜਾਂਦਾ ਹੈ । ਉਨ੍ਹਾਂ ਦਾ ਸਭ ਤੋਂ ਵੱਡਾ ਦਾਨ ਇਹੀ ਹੈ ਕਿ ਉਹ ਦੂਜਿਆਂ ਉੱਤੇ 'ਦਯਾ' ਕਰਨ । ਇਸ 'ਦਇਆ-ਦਾਨ' ਨਾਲ ਹੀ ਬਹੁਤ ਵੱਡਾ ਸੁਧਾਰ ਹੋ ਸਕਦਾ ਹੈ ।

## ਦਾਨ ਕਿੱਥੇ ਕਰੀਏ :-

ਸਾਡੇ ਭਾਰਤੀ ਲੋਕ ਆਪਣੀ ਆਮਦਨ ਦਾ ਲਗੱਭੱਗ 10% ਹਿੱਸਾ ਅਕਸਰ ਦਾਨ ਕਰਦੇ ਰਹਿੰਦੇ ਹਨ । ਸਿੱਖ ਗੁਰੂਆਂ ਨੇ ਵੀ ਆਪਣੇ ਸਿੱਖਾਂ ਨੂੰ 'ਦਸਵੰਧ' ਦਾਨ ਲਈ ਕੱਢਣ ਦਾ ਸੰਦੇਸ਼ ਦਿੱਤਾ ਸੀ । ਇਸ ਦਸਵੰਧ ਦਾਨ ਨੂੰ ਲੋਕ-ਹਿਤਾਂ ਲਈ ਵਰਤਿਆ ਜਾਂਦਾ ਸੀ, ਅਟੁੱਟ ਲੰਗਰ ਚਲਦੇ ਸਨ । ਭੁੱਖਿਆਂ ਨੂੰ ਭੋਜਨ ਅਤੇ ਨਿਥਾਵਿਆਂ ਨੂੰ ਥਾਂ ਮਿਲਦਾ ਸੀ । ਪਰ ਸਮੇਂ ਦੇ ਬਦਲਣ ਨਾਲ ਹੁਣ ਧਰਮਾਂ ਵਿਚ ਟਕਰਾ ਪੈਦਾ ਹੋ ਜਾਣ ਨਾਲ, ਧਾਰਮਿਕ-ਅਸਥਾਨਾਂ ਨੂੰ ਵੱਧ ਤੋਂ ਵੱਧ ਗਿਣਤੀ ਵਿਚ ਉਸਾਰਨ ਲਈ ਦਾਨ ਮੰਗਿਆ ਜਾ ਰਿਹਾ ਹੈ । ਸਾਡੇ ਦਾਨੀ ਲੋਕ ਇਨ੍ਹਾਂ ਵਾਸਤੇ ਧੜਾਧੜ ਇੱਟਾਂ ਅਤੇ ਰੁਪਏ ਦਾਨ ਕਰ ਰਹੇ ਹਨ । ਪਰ ਇਸ ਤਰਾਂ ਦਾ ਕੀਤਾ ਗਿਆ ਦਾਨ ਵਿਅਰਥ ਹੈ ਅਤੇ ਦੇਸ਼ ਦੀ ਤਰੱਕੀ ਤੇ ਏਕਤਾ ਵਿਚ ਰੋੜਾ ਅਟਕਾਏਗਾ । ਧਾਰਮਿਕ-ਅਸਥਾਨ ਝਗ-ੜਿਆਂ ਦਾ ਕਾਰਨ ਬਣ ਰਹੇ ਹਨ, ਜੋ ਇਨਸਾਨੀਅਤ ਦਾ ਗਲਾ ਘੋਟ ਦੇਣਗੇ । ਮਨੁੱਖਤਾ ਤਬਾਹ ਹੋ ਜਾਏਗੀ ਤੇ ਕੇਵਲ ਧਾਰਮਿਕ-ਅਸਥਾਨ ਖੜੇ ਰਹਿਣਗੇ । ਇਸ ਤਰਾਂ ਸਾਡਾ ਹਾਲ ਉਹੀ ਹੋਵੇਗਾ, ਜਿਹੜਾ ਤਿੰਨ ਲਾਲਚੀ ਮਿੱਤਰਾਂ ਦਾ ਹੋਇਆ ਸੀ । ਜਿਨ੍ਹਾਂ ਨੇ ਸੋਨੇ ਦੀ ਇੱਕ ਇੱਟ ਦੀ ਪ੍ਰਪਤੀ ਲਈ ਇੱਕ ਦੂਜੇ ਨੂੰ ਮਾਰ ਦਿੱਤਾ ਸੀ, ਤੇ ਇੱਟ ਉਵੇਂ ਦੀ ਉਵੇਂ ਪਈ ਰਹੀ ਸੀ ।

'ਦਾਨ' ਕਰਨ ਵਾਸਤੇ ਅਨੇਕ ਥਾਵਾਂ ਹਨ ਜਿਵੇਂ

ਬਾਕੀ ਸਫਾ 22 'ਤੇ

ਕੇਸ ਰਿਪੋਰਟ :

# ਉਸਦਾ ਹੱਥ ਤੰਗ ਸੀ

ਤੇਜ ਪਾਲ ਸਿੰਘ-ਬੂਟਾ ਸਿੰਘ
ਰੇਲ ਕੋਚ ਫੈਕਟਰੀ-ਕਪੂਰਥਲਾ

ਸੁਸਾਇਟੀ ਦੇ ਇੱਕ ਹਮਦਰਦ ਰਾਹੀਂ ਉਨ੍ਹਾਂ ਸਾਡੇ ਕੋਲ ਪਹੁੰਚ ਕੀਤੀ ਤੇ ਦੱਸਿਆ ਕਿ ਪਿਛਲੇ 1 ਮਹੀਨੇ ਤੋਂ ਅਚਾਨਕ ਘਰ ਪਏ ਕੱਪੜੇ ਕੱਟ ਹੋਣੇ ਸ਼ੁਰੂ ਹੋ ਗਏ ਹਨ। ਹੁਣ ਤੱਕ ਘਰ ਦੇ ਬਹੁਤ ਸਾਰੇ ਕਪੜੇ ਕੱਟੇ ਜਾ ਚੁੱਕੇ ਹਨ ਕੁਝ ਦਿਨਾਂ ਬਾਅਦ ਅਸੀਂ ਸਬੰਧਤ ਘਰ ਪਹੁੰਚੇ ਅਤੇ ਪੜਤਾਲ ਸ਼ੁਰੂ ਕੀਤੀ।

**ਮੁਢਲੀ ਪੜਤਾਲ ਤੋਂ ਸਾਹਮਣੇ ਆਏ ਤੱਥ :-**
ਘਰ ਵਿੱਚ ਘਰ ਦੇ ਮੁਖੀ ਉਸਦੀ ਪਤਨੀ, ਦੋ ਲੜਕੇ ਇੱਕ ਲੜਕੀ ਅਤੇ ਵੱਡੇ ਲੜਕੇ ਦੀ ਵਹੁਟੀ ਸਮੇਤ ਕੁੱਲ 6 ਮੈਂਬਰ ਸਨ। ਵੱਡੇ ਲੜਕੇ ਦਾ ਵਿਆਹ 5-6 ਮਹੀਨੇ ਪਹਿਲਾਂ ਹੋਇਆ ਸੀ। ਵੱਖ-2 ਮੈਂਬਰਾਂ ਤੋਂ ਅਲੱਗ- 2 ਪੁੱਛ ਗਿੱਛ ਕਰਨ ਤੋਂ ਬਾਅਦ ਪਤਾ ਲੱਗਿਆ ਕਿ ਕੱਪੜੇ ਸਿਰਫ ਵੱਡੇ ਮੁੰਡੇ ਦੇ ਹੀ ਕੱਟੇ ਹੁੰਦੇ ਸਨ। ਕਦੀ ਕਦੀ ਉ ਸੇਮੁੰਡੇ ਦੇ ਪਹਿਨੇ ਹੋਏ ਕੱਪੜਿਆਂ ਤੇ ਖੂਨ ਦੇ ਛਿੱਟੇ ਵੀ ਪੈ ਜਾਂਦੇ ਸਨ ਇਹ ਗੱਲ ਵੀ ਸਾਹਮਣੇ ਆਈ ਕਿ ਛੋਟੇ ਲੜਕੇ, ਲੜਕੀ ਅਤੇ ਵਹੁਟੀ ਦੀ ਗੈਰ ਹਾਜਰੀ ਵਿੱਚ ਵੀ ਘਟਨਾਵਾਂ ਜਾਰੀ ਰਹਿੰਦੀਆਂ ਹਨ। ਵੱਡੇ ਲੜਕੇ ਦੀ ਵਹੁਟੀ ਨੇ ਦੱਸਿਆ ਕਿ ਕਈ ਵਾਰ ਸੁੱਤੇ ਪਏ ਪਏ ਉਸਦਾ ਪਤੀ ਉਸਨੂੰ ਜਗਾਕੇ ਕਹਿੰਦਾ ਹੈ ਕਿ ਮੈਨੂੰ ਇਸ ਤਰਾਂ ਦੀ ਆਵਾਜ ਸੁਣਾਈ ਦੇ ਰਹੀ ਹੈ ਜਿਸ ਤਰਾਂ ਕੋਈ ਕੱਪੜਾ ਕੱਟਿਆ ਜਾ ਰਿਹਾ ਹੋਵੇ। ਤੇ ਜਦੋਂ ਲਾਟੀਟ ਬਾਲ ਕੇ ਦੇਖਿਆ ਜਾਂਦਾ ਤਾਂ ਉਸ ਦੇ ਪਤੀ ਦੇ ਕੱਪੜੇ ਜੋ ਨੇੜੇ ਹੀ ਕਿਸ਼ੇ ਕੀਲੀ ਤੇ ਟੰਗੇ ਹੁੰਦੇ, ਕੱਟੇ ਜਾ ਚੁੱਕੇ ਹੁੰਦੇ ਸਨ। ਉਸਨੇ ਇਹ ਵੀ ਦੱਸਿਆ ਕਿ ਮੇਰੇ ਦੇਖਦਿਆਂ-2 ਮੇਰੇ ਘਰ ਵਾਲੇ ਦੇ ਕੱਪੜਿਆਂ ਤੇ ਖੂਨ ਦੇ ਛਿੱਟੇ ਪੈ ਗਏ। ਜਦੋਂ ਇਸ ਵਾਰੇ ਉਸਨੂੰ ਕੁਝ ਮੋੜਵੇਂ ਸੁਆਲ ਕੀਤੇ ਗਏ ਤਾਂ ਉਸਨੇ ਮੰਨਿਆ ਕਿ ਪਹਿਲਾਂ ਦੇਖਿਆ ਤਾਂ ਦੋ ਛਿੱਟੇ ਸਨ ਤੇ ਜਦੋ ਥੋੜੀ ਦੇਰ ਬਾਅਦ ਫਿਰ ਦੇਖਿਆ ਤਾਂ ਛਿੱਟਿਆਂ ਦੀ ਗਿਣਤੀ ਤਿੰਨ ਸੀ।

**ਦੋਸ਼ੀ ਦੀ ਪਹਿਚਾਣ :-** ਕਿਉਂਕਿ ਇਹ ਗੱਲ ਸਾਫ਼ ਹੋ ਚੁੱਕੀ ਸੀ ਕਿ ਛੋਟੇ ਲੜਕੇ, ਲੜਕੀ ਅਤੇ ਵਹੁਟੀ ਦੀ ਗੈਰ ਹਾਜਰੀ ਵਿੱਚ ਵੀ ਘਟਨਾਵਾਂ ਵਾਪਰਦੀਆਂ ਸਨ। ਇਸ ਲਈ ਦੋਸ਼ੀ ਘਰ ਦੇ ਮੁਖੀ, ਉਸਦੀ ਪਤਨੀ ਅਤੇ ਵੱਡੇ ਲੜਕੇ ਵਿੱਚੋਂ ਹੀ ਕੋਈ ਇੱਕ ਸੀ। ਇਸ ਦੇ ਨਾਲ ਹੀ ਕਿਉਂਕਿ ਖੂਨ ਦੇ ਛਿੱਟੇ ਵੱਡੇ ਲੜਕੇ ਦੇ ਕੱਪੜਿਆਂ ਤੇ ਪੈਂਦੇ ਸਨ ਤੇ ਉਸ ਦੇ ਕੱਪੜੇ ਹੀ ਕੱਟੇ ਜਾਂਦੇ ਸਨ। ਇਸਤੋਂ ਬਿਨਾਂ ਘਰ ਦੇ ਮੁੱਖੀ ਅਤੇ ਉਸਦੀ ਪਤਨੀ ਨਾਲ ਗੱਲ ਬਾਤ ਕਰਨ ਤੋਂ ਬਾਅਦ ਅਸੀਂ ਵੱਡੇ ਲੜਕੇ ਦੀ ਦੋਸ਼ੀ ਵਜੋਂ ਪਹਿਚਾਣ ਕਰਲਈ।

**ਉਸਨੇ ਕਬੂਲ ਕੀਤਾ :-**
ਵੱਡੇ ਲੜਕੇ ਨਾਲ ਕੁੱਝ ਸਮਾਂ ਗੱਲਬਾਤ ਕਰਨ ਤੇ ਥੋੜ੍ਹੀ ਬਹੁਤ ਨਾਂਹ-ਨੁੱਕਰ ਕਰਨ ਤੋਂ ਬਾਅਦ ਉਸ ਨੇ ਇਹ ਮੰਨ ਲਿਆ ਕਿ ਇਨ੍ਹਾਂ ਘਟਨਾਵਾਂ ਲਈ ਉਹ ਹੀ ਜ਼ਿੰਮੇਵਾਰ ਹੈ। ਉਸਨੇ ਦੱਸਿਆ ਕਿ ਜ਼ੇਕਰ ਮੈਂ ਆਪਣੇ ਕੱਪੜੇ ਕੱਟਣ ਦੀ ਬਜਾਏ ਕਿਸੇ ਹੋਰ ਮੈਂਬਰ ਦੇ ਕੱਪੜੇ ਕੱਟਦਾ ਤਾਂ ਮੇਰੇ ਤੇ ਸ਼ੱਕ ਕੀਤੇ ਜਾਣ ਦੀ ਸੰਭਾਵਨਾ ਸੀ। ਖੂਨ ਦੇ ਛਿੱਟੇ ਪੈਣ ਵਾਰੇ ਉਸਨੇ ਮੰਨਿਆ ਕਿ ਮੈਂ ਕਿਸੇ ਮੀਟ ਦੀ ਦੁਕਾਨ ਤੋਂ ਥੋੜਾ ਜਿਹਾ ਖੂਨ ਆਪਣੇ ਮੂੰਹ ਵਿੱਚ ਪਾਕੇ ਲੈ ਆਉਂਦਾ ਹਾਂ ਤੇ ਫਿਰ ਉਂਗਲੀ ਮੂੰਹ'ਚੋਂ ਭਿਉਂ ਕੇ ਆਪਣੇ ਕੱਪੜਿਆਂ ਤੇ ਛਿੱਟੇ ਪਾ ਲੈਂਦਾ ਹਾਂ।

**ਕਾਰਨ ਕੀ ਸੀ :-** ਘਰ ਦਾ ਮੁਖੀ ਸ਼ਹਿਰ ਵਿੱਚ ਹੀ ਕਾਰਪੈਂਟਰ ਦਾ ਕੰਮ ਕਰਦਾ ਸੀ। ਸਾਲ ਕੁ ਤੋਂ ਪੜਾਈ ਛੱਡ ਕੇ ਵੱਡਾ ਮੁੰਡਾ [ਦੋਸ਼ੀ] ਵੀ ਉਸਦੇ ਨਾਲ ਹੀ ਕੰਮ ਕਰਦਾ ਸੀ। ਉਸਨੂੰ ਜਦੋਂ ਵੀ ਜਿੰਨੇ ਕੁ ਪੈਸਿਆਂ ਦੀ ਲੋੜ ਪੈਂਦੀ, ਉਹ ਘਰੋਂ ਲੈਂਦਾ। ਉਸਨੂੰ ਬੱਝਵੇਂ ਰੂਪ'ਚ ਪੈਸੇ ਨਹੀਂ ਸਨ ਦਿੱਤੇ ਜਾਂਦੇ। ਪਰ ਜਦੋਂ ਦਾ ਉਸਦਾ ਵਿਆਹ ਹੋਇਆ ਸੀ ਉਸਨੂੰ ਇਸ ਬੱਝਵੇਂ ਖਰਚੇ ਦੀ ਲੋੜ ਮਹਿਸੂਸ ਹੋ ਰਹੀ ਸੀ। ਕਿਸੇ ਵੀ ਛੋਟੀ ਜਿਹੀ ਜਰੂਰਤ ਲਈ ਵੀ ਉਸਨੂੰ ਘਰੋਂ ਪੈਸੇ ਮੰਗਣੇ ਪੈਂਦੇ। ਉਸਨੇ ਕਈ ਵਾਰ ਆਪਣੇ ਮਾਤਾ ਪਿਤਾ ਕੋਲ ਇਹ ਗੱਲ ਰੱਖੀ ਵੀ ਪਰ ਉਨ੍ਹਾਂ ਨੇ ਕੋਈ ਧਿਆਨ ਨਾ ਦਿੱਤਾ ਸੋ ਘਰ ਦਿਆਂ ਪ੍ਰਤੀ ਬਦਲਾ ਲਊ ਭਾਵਨਾ ਨਾਲ, ਉਨ੍ਹਾਂ ਨੂੰ ਪ੍ਰੇਸ਼ਾਨ ਕਰਨ ਅਤੇ ਉਨ੍ਹਾਂ ਦਾ ਧਿਆਨ ਆਪਣੇ ਵੱਲ ਦਿਵਾਉਣ ਲਈ ਉਸਨੇ ਇਹ ਘਟਨਾਵਾਂ ਸ਼ੁਰੂ ਕਰ ਦਿੱਤੀਆਂ। ਉਸਨੇ ਸਾਫ਼ ਕਿਹਾ ਕਿ ਘਰ ਵਾਲੇ ਇਨ੍ਹਾਂ ਘਟਨਾਵਾਂ ਦੇ ਇਲਾਜ ਲਈ ਸਿਆਣਿਆਂ ਨੂੰ ਤਾਂ 7-8 ਸੋ ਰੁ: ਤੱਕ ਵੀ ਦੇ ਸਕਦੇ ਹਨ ਪਰ ਮੈਨੂੰ ਨਹੀਂ ਦਿੰਦੇ।

**ਹੱਲ :-** ਉਸਨੂੰ ਇਹ ਗੱਲ ਜਚਾਈ ਗਈ ਕਿ ਇਹ ਘਟਨਾਵਾਂ ਕਰਨ ਨਾਲ ਉਸਦੀ ਸਮੱਸਿਆ ਦਾ ਕੋਈ ਹੱਲ ਨਹੀਂ ਹੋ ਸਕਦਾ। ਉਸ ਨੇ ਮੰਗ ਰੱਖੀ ਕਿ ਪੱਕੇ ਤੌਰ ਤੇ 800 ਰੁਪਏ ਮਹੀਨਾ ਮੈਨੂੰ ਮਿਲਣੇ ਚਾਹੀਦੇ ਹਨ। ਅਸੀਂ ਉਸਦੀ ਇਸ ਸਮੱਸਿਆ ਦਾ ਹੱਲ ਕਰਵਾਉਣ ਦਾ ਉਸਨੂੰ ਯਕੀਨ ਦਿਵਾਇਆ ਤੇ ਉਸਨੇ ਲਿਖਤੀ ਰੂਪ'ਚ ਵਾਅਦਾ ਕੀਤਾ ਕਿ ਅੱਗੇ ਤੋਂ ਉਹ ਕੋਈ ਘਟਨਾਵਾਂ ਨਹੀਂ ਕਰੇਗਾ। ਉਸਤੋਂ ਬਾਅਦ ਪਿਤਾ ਨੂੰ ਇਹ ਖਰਚਾ ਦੇਣ ਲਈ ਸਹਿਮਤ ਕਰ ਲਿਆ।

ਸੋ ਤਰਕਸ਼ੀਲ ਸੋਸਾਇਟੀ ਪੰਜਾਬ ਦੀ ਸਪੱਸ਼ਟ ਸਮਝ ਮੁਤਾਬਿਕ ਕਿ (ਇਨ੍ਹਾਂ ਘਟਨਾਵਾਂ ਪਿੱਛੇ ਕੋਈ ਮਨੁੱਖੀ ਹੱਥ ਹੁੰਦਾ ਹੈ, ਨਾ ਕਿ ਕਿਸੇ ਭੂਤ ਪ੍ਰੇਤ ਜਾਂ ਕੋਵੀ ਦੇਵਤੇ ਦਾ, ਵਿਗਿਆਨਕ ਢੰਗ ਨਾਲ ਸਿਰਫ ਦੋ ਘੰਟਿਆਂ ਵਿੱਚ ਸਮੱਸਿਆ ਹੱਲ ਕਰ ਦਿੱਤੀ ਗਈ ਜਿਸ ਲਈ ਘਰ ਵਾਲੇ ਹਜਾਰਾਂ ਰੁ: ਸਾਧਾਂ-ਸੰਤਾਂ ਨੂੰ ਦੇ ਚੁੱਕੇ ਸਨ।



ਕੇਸ ਰਿਪੋਰਟ

# ਹੋਇਆ ਪ੍ਰੇਤ ਦਾ ਵਿਆਹ

--ਰਾਮ ਸਵਰਨ ਸਿੰਘ

ਦਿਨੋ-ਦਿਨ ਮਨੁੱਖੀ ਜੀਵਨ ਗੁੰਝਲਦਾਰ ਹੋ ਰਿਹਾ ਹੈ, ਪ੍ਰੰਤੂ ਮਨੁੱਖ ਦੀ ਸੋਚ ਇਹਨਾਂ ਗੁੰਝਲਾਂ ਨੂੰ ਸਮਝਣ ਤੋਂ ਅਸਮਰਥ ਹੋ ਰਹੀ ਹੈ। ਕਿਉਂਕਿ ਅਜੋਕੇ ਪੂੰਜੀਵਾਦੀ ਪ੍ਰਬੰਧ ਵਿੱਚ ਮਨੁੱਖ ਸਿਰਫ ਪੈਸੇ ਪਿੱਛੇ ਹੀ ਦੌੜ ਰਿਹਾ ਹੈ, ਮਾਨਸਿਕ ਵਿਕਾਸ ਵੱਲ ਉਸਦਾ ਬਹੁਤ ਘੱਟ ਖਿਆਲ ਹੈ। ਸਾਡਾ ਸਮਾਜਿਕ ਪ੍ਰਬੰਧ ਹੀ ਇਹੋ ਜਿਹਾ ਹੈ ਕਿ ਸਧਾਰਨ ਗੱਲਾਂ ਤੇ ਮਾਨਸਿਕ ਰੋਗ ਵਿਕਸਿਤ ਹੋ ਰਹੇ ਨੇ ਫਿਰ ਵੀ ਅਸੀਂ ਲਗਾਤਾਰ ਜਿੰਦਗੀ ਦੇ ਇਸ ਜਰੂਰੀ ਪੱਖ ਤੋਂ ਮੂੰਹ ਮੋੜ ਰਹੇ ਹਾਂ। ਹਰ ਵਿਅਕਤੀ ਮਾਨਸਿਕ ਤੌਰ ਤੇ ਪ੍ਰੇਸ਼ਾਨ ਰਹਿੰਦਾ ਹੈ, ਹਰੇਕ ਦੀਆਂ ਆਪੋ-ਆਪਣੀਆਂ ਮੁਸ਼ਕਲਾਂ ਨੇ ਪ੍ਰੰਤੂ ਸਾਰਿਆਂ ਕੋਲ ਉਹ ਨਜ਼ਰੀਆ ਨਹੀਂ ਹੈ ਜਿਸ ਨਾਲ ਸਧਾਰਨ ਪ੍ਰੇਸ਼ਾਨੀਆਂ। ਮੁਸ਼ਕਲਾਂ ਨੂੰ ਹੱਲ ਕੀਤਾ ਜਾ ਸਕੇ। ਇਹਨਾਂ ਪ੍ਰੇਸ਼ਾਨੀਆਂ ਦੁਆਰਾ ਸਤਾਇਆ ਵਿਅਕਤੀ ਹੀ ਧਾਰਮਿਕ ਕਰਮ-ਕਾਂਡਾਂ ਦੇ ਜੰਜਾਲ'ਚ ਫਸਦਾ ਹੈ। ਪਿੰਡਾਂ ਵਿਚ ਤਾਂ ਹਾਲਤ ਬਹੁਤ ਬਦਤਰ ਹੈ ਜਿੱਥੇ ਲੋਕਾਂ ਦਾ ਮਾਨਸਿਕ ਪੱਧਰ ਬਹੁਤ ਨੀਵਾਂ ਹੈ। ਉਹ ਸਧਾਰਨ ਪ੍ਰੇਸ਼ਾਨੀਆਂ ਦੇ ਸਤਾਏ ਸਾਧਾਂ, ਸੰਤਾਂ, ਚੇਲਿਆਂ ਬਾਬਿਆਂ ਦੇ ਡੇਰਿਆਂ ਦਰਬਾਰਾਂ ਵਿੱਚ ਜਾਕੇ ਮਾਨਸਿਕ ਰੋਗਾਂ ਦਾ ਸ਼ਿਕਾਰ ਹੋ ਜਾਂਦੇ ਨੇ। ਤਰਕਸ਼ੀਲ ਸੁਸਾਇਟੀ ਪੰਜਾਬ [ਰਜਿ] ਦੀ ਮੁਕਤਸਰ ਲੱਖੇਵਾਲੀ ਇਕਾਈ ਵਲੋਂ ਪਿਛਲੇ ਸਮੇਂ ਕੁਝ ਅਜਿਹੀ ਹੀ ਕਿਸਮ ਦਾ ਕੇਸ ਸਫਲਤਾਪੂਰਵਕ ਹੱਲ ਕੀਤਾ ਗਿਆ।

ਫ਼ਾਜ਼ਿਲਕਾਂ ਦੇ ਨਾਲ ਲਗਦੇ ਇੱਕ ਪਿੰਡ ਵਿੱਚ ਪਤੀ-ਪਤਨੀ ਦਾ ਇੱਕ ਜੋੜਾ ਕਾਫ਼ੀ ਸਮੇਂ ਤੋਂ ਬਹੁਤ ਪ੍ਰੇਸ਼ਾਨ ਸੀ। ਉਹ ਆਪਣੇ ਇਲਾਜ ਲਈ ਪੂਰਾ ਤਾਣ ਲਾਕੇ ਹਾਰ-ਹੁੱਟ ਕੇ ਬੈਠ ਗਏ ਸਨ। ਇੱਕ ਦਿਨ ਮੇਰੇ ਕੋਲ ਆਇਆ ਤੇ ਆਪਣਾ ਦੁੱਖ ਦੱਸਿਆ। ਉਸਨੇ ਆਖਿਆ ਕਿ ਉਹਨਾਂ ਦੇ ਘਰ ਕਸਰ ਹੈ ਜਿਸ ਕਾਰਣ ਪਤੀ-ਪਤਨੀ ਦੋਵੇਂ ਹੀ ਠੀਕ ਨਹੀਂ ਰਹਿੰਦੇ। ਮੁਢਲੀ ਪੁੱਛ-ਪੜਤਾਲ ਤੋਂ ਬਾਅਦ ਮੈਂ ਉਸਨੂੰ ਫਾਜਿਲਕਾ ਇਲਾਕੇ'ਚ ਸਰਗਰਮ ਤਰਕਸ਼ੀਲ ਆਗੂਆਂ ਸ੍ਰੀ ਗਣਪਤ ਰਾਮ ਤੇ ਮਲਕੀਤ ਨਥਾਣਾ ਕੋਲ ਭੇਜ ਦਿੱਤਾ।

ਉਹਨਾਂ ਦੇ ਵਿਆਹ ਨੂੰ ਡੇਢ ਸਾਲ ਹੋ ਗਿਆ ਸੀ। ਪ੍ਰੰਤੂ ਅਜੇ ਤੱਕ ਉਹਨਾਂ ਦੇ ਕੋਈ ਬੱਚਾ ਨਹੀਂ ਸੀ ਹੋਇਆ। ਪਹਿਲੀ ਪ੍ਰੇਸ਼ਾਨੀ ਤਾਂ ਇਹੋ ਹੀ ਸੀ ਜਿਸਨੂੰ ਤਰਕਸ਼ੀਲ ਮਿੱਤਰਾਂ ਨੇ ਮੁਢਲੀ ਗੱਲਬਾਤ ਦੌਰਾਨ ਹੀ ਭਾਂਪ ਲਿਆ ਹੈ। ਉਹ ਦੋਵੇਂ ਪਰਿਵਾਰ ਨਾਲੋਂ ਵੱਖ ਸਨ। ਸਬੰਧਤ ਵਿਅਕਤੀ ਨੇ ਦੱਸਿਆ ਕਿ ਵਿਆਹ ਤੋਂ ਬਾਅਦ ਪਹਿਲੇ ਛੇ ਮਹੀਨੇ ਤਾਂ ਸਾਨੂੰ ਕਿਸੇ ਕਿਸਮ ਦੀ ਕੋਈ ਤਕਲੀਫ ਨਹੀਂ ਸੀ ਪ੍ਰੰਤੂ ਉਸਤੋਂ ਬਾਅਦ ਸਾਡਾ ਜਿਉਣਾ ਦੁੱਭਰ ਹੁੰਦਾ ਗਿਆ। ਘਰੇ ਲੜਾਈ ਝਗੜਾ ਰਹਿਣ ਲੱਗਾ। ਮੇਰਾ ਵੀ ਕੰਮ ਤੇ ਜੀਅ ਉਕਤਾਉਣ ਲੱਗਾ। ਇਸੇ ਸਮੇਂ ਦੌਰਾਨ ਸਾਨੂੰ ਕਿਸੇ ਰਿਸ਼ਤੇਦਾਰ ਨੇ ਦੱਸਿਆ ਕਿ ਤੁਹਾਡੇ ਘਰ ਵਿੱਚ ਲਾਜ਼ਮੀ ਕਿਸੇ 'ਉਪਰੀ ਸ਼ੈਅ' ਦੀ ਕਸਰ ਹੈ ਨਹੀਂ ਤਾਂ ਥੋਨੂੰ ਕੀ ਹੈ ਭਲਾ, ਚੰਗੇ-ਭਲੇ ਹੋ। ਉਸਨੇ ਸਾਨੂੰ ਇੱਕ ਚੇਲੇ ਬਾਰੇ ਵੀ ਦੱਸਿਆ। ਅਸੀਂ ਉਸ ਕੋਲ ਗਏ ਤਾਂ ਉਸਨੇ ਰਿਸ਼ਤੇਦਾਰ ਦੁਆਰਾ ਸਾਨੂੰ ਪਾਏ ਗਏ ਸ਼ੱਕ ਨੂੰ ਹੋਰ ਪੱਕਿਆਂ ਕਰ ਦਿੱਤਾ। ਉਸਨੇ ਸਾਡੇ ਘਰ ਦਾ 'ਬੰਨਨ' ਕਰ ਦਿੱਤਾ। ਬੱਸ। ਉਸ ਦਿਨ ਤੋਂ ਬਾਅਦ ਸਾਡਾ ਘਰੇ ਪੈਰ ਨਹੀਂ ਟਿਕਿਆ। ਫਿਰ ਅਸੀਂ ਇਲਾਕੇ ਦੇ ਸਾਰੇ ਚੇਲਿਆਂ, ਸਿਆਣਿਆਂ ਕੋਲ ਗਏ ਪਰ ਕਿਤੋਂ ਭੋਰਾ ਭਰ ਅਰਾਮ ਨਹੀਂ ਆਇਆ। ਇੱਕ ਚੇਲੇ ਨੇ ਸਾਨੂੰ ਇਹ ਦੱਸਿਆ ਕਿ ਜਦੋਂ ਤੁਹਾਡਾ ਵਿਆਹ ਹੋਇਆ ਸੀ ਤਾਂ ਤੁਹਾਡੇ ਨਾਲ ਹੀ ਵਿਚੋਲਣ ਦੇ ਪ੍ਰੇਤ ਦਾ ਵੀ ਵਿਆਹ ਹੋ ਗਿਆ ਸੀ, ਇਸੇ ਕਰਕੇ ਉਹ ਪ੍ਰੇਤ ਹੁਣ ਤੁਹਾਡੀ ਪੇਸ਼ ਨਹੀਂ ਜਾਣ ਦਿੰਦਾ। ਹੁਣ ਹਾਲਤ ਇਹ ਹੈ ਕਿ ਮੇਰੀ ਪਤਨੀ ਚੁੱਪ ਕਰਕੇ ਸਾਰੀ ਦਿਹਾੜੀ ਮੰਜਾ ਮੱਲੀ ਰੱਖਦੀ ਹੈ, ਖਾਂਦੀ-ਪੀਂਦੀ ਬਹੁਤ ਘੱਟ ਹੈ। ਰਾਤ ਨੂੰ ਵੀ ਉਠ ਕੇ ਤੁਰੀ ਫਿਰਦੀ ਹੈ। ਕਈ ਡਾਕਟਰਾਂ ਤੋਂ ਦਵਾਈ ਲਈ ਹੈ ਪਰ ਉਸਤੇ ਕੋਈ ਅਸਰ ਨਹੀਂ ਹੁੰਦਾ।

ਉਸ ਨਾਲ ਹੋਈ ਪੂਰੀ ਗੱਲਬਾਤ ਵਿੱਚੋਂ ਇਹ ਸਪਸ਼ਟ ਹੋ ਗਿਆ ਸੀ ਕਿ ਅਸਲ ਗੱਲ ਬੱਚਾ ਨਾ ਹੋਣ ਵਾਲੀ ਹੀ ਹੈ। ਜਿਸਨੂੰ ਵਧਾ-ਚੜਾ ਕੇ ਉਹਨਾਂ ਹੋਰ ਦੀ ਹੋਰ ਬਣਾ ਲਿਆ ਸੀ। ਉਸਦੀ ਪਤਨੀ ਨਾਲ ਗੱਲਬਾਤ ਅਜੇ ਬਾਕੀ ਸੀ। ਪਤਨੀ ਕੋਰੀ ਅਨਪੜ 20-22 ਸਾਲ ਦੀ ਨੌਜਵਾਨ ਲੜਕੀ ਸੀ। ਉਸਦਾ ਚਿਹਰਾ ਉਤਰਿਆ ਹੋਇਆ ਸੀ। ਉਸਨੂੰ ਸੁਸਾਇਟੀ ਤੇ ਆਪਣੇ ਬਾਰੇ ਜਾਣ-ਪਛਾਣ ਕਰਵਾ ਕੇ ਗੱਲਬਾਤ ਆਰੰਭੀ ਗਈ। ਉਸ ਨਾਲ ਪਹਿਲਾਂ ਬੱਚੇ ਸਬੰਧੀ ਗੱਲਬਾਤ ਹੀ ਕੀਤੀ ਗਈ। ਉਸਨੇ ਦੱਸਿਆ ਕਿ ਬੱਚੇ ਦਾ ਬਹੁਤਾ ਫਿਕਰਇਹਹੀ ਕਰਦੇ ਨੇ।ਇਹ ਅਕਸਰ ਹੀ ਆਖਦੇ ਨੇ ਕਿ ਆਪਣੇ ਨਾਲ ਵਿਆਹੇ ਸਾਰੇ ਮਾਂ-ਬਾਪ ਬਣ ਚੁੱਕੇ ਨੇ ਪ੍ਰੰਤੂ ਆਪਾਂ..............। ਅਸਲ'ਚ ਸਾਡੇ ਘਰ ਲੜਾਈ ਦਾ ਮੁੱਢ ਹੀ ਇਸ ਗੱਲੋਂ ਬੱਝਾ ਸੀ, ਜਦੋਂ ਆਂਢ-ਗੁਆਂਢ ਤੇ ਹੋਰਨਾਂ ਨੇ ਸਾਨੂੰ ਇਸ ਤਰ੍ਹਾਂ ਦੀਆਂ ਟਕੋਰਾਂ ਲਾਉਣੀਆਂ। ਇਹ ਇਸਤੋਂ ਖਿੱਝ ਜਾਂਦੇ ਸਨ, ਕਈ ਵਾਰ ਮੈਨੂੰ ਵੀ ਚੰਗਾ ਮੰਦਾ ਬੋਲਦੇ ਸਨ। ਫਿਰ ਅਸੀਂ ਚੇਲਿਆਂ ਸਿਆਣਿਆਂ ਦੇ ਚੱਕਰਾਂ'ਚ ਉਲਝ ਗਏ। ਹੁਣ ਮੈਨੂੰ ਤਾਂ ਆਪ ਇਹੋ ਲਗਦਾ ਹੈ ਕਿ

ਸਾਡੇ ਘਰ ਜ਼ਰੂਰ ਕੋਈ ਨਾ ਕੋਈ ਕਸਰ ਹੈ ਜਿਸ ਕਰਕੇ ਸਾਡਾ ਦੋਹਾਂ ਦਾ ਬੁਰਾ ਹਾਲ ਹੈ । ਸਾਨੂੰ ਕੋਈ ਦਵਾਈ ਨਹੀਂ ਲਗਦੀ । ਨਾ ਹੀ ਕੰਮ ਕਰਨ ਨੂੰ ਦਿਲ ਕਰਦਾ ਹੈ । ਉਸ ਨੇ ਵਿਆਹ ਵੇਲੇ ਪ੍ਰੇਤ ਦੇ ਨਾਲ ਆਉਣ ਵਾਲੀ ਗੱਲ ਨੂੰ ਹੀ ਦੁਹ-ਰਾਇਆ ।

ਇੱਕ ਸਧਾਰਣ ਪ੍ਰੇਸ਼ਾਨੀ ਸਦਕਾ ਇੱਕ ਪਰਿਵਾਰ ਬਰਬਾਦੀ ਕੰਢੇ ਜਾ ਖੜਾ ਸੀ । ਸਮੁੱਚੇ ਕੇਸ ਦਾ ਤੱਥ ਇਹੋ ਸੀ ਕਿ ਉਹਨਾਂ ਦੇ ਕੋਈ ਬੱਚਾ ਨਾ ਹੋਣ ਕਰਕੇ ਹੀ ਉਹ ਇਸ ਸਥਿਤੀ ਵਿੱਚ ਪਹੁੰਚੇ ਸਨ । ਪਿੰਡਾਂ ਵਿਚ ਅਕਸਰ ਹੀ ਇਹ ਵਾਪਰਦਾ ਹੈ ਕਿ ਵਿਆਹ ਤੋਂ ਬਾਅਦ ਜੇਕਰ ਇੱਕ ਦੋ ਸਾਲ ਵਿਚਕਾਰ ਜੇਕਰ ਬੱਚਾ ਨਾ ਹੋਵੇ ਤਾਂ ਔਰਤ ਨੂੰ ਮਾੜਾ ਸਮਝਿ-ਆ ਜਾਂਦਾ ਹੈ । ਜਾਹਲ ਲੋਕੀ ਚੰਗੇ ਡਾਕਟਰਾਂ ਕੋਲ ਜਾਣ ਦੀ ਬਜਾਏ ਚੇਲਿਆਂ-ਚਪਾਟਿਆਂ ਕੋਲ ਜਾਂਦੇ ਹਨ ਤੇ ਧਨ, ਸਮਾਂ ਤੇ ਸ਼ਕਤੀ ਨਸ਼ਟ ਕਰਦੇ ਹਨ । ਇਸ ਪਰਿਵਾਰ ਨਾਲ ਵੀ ਇਹੋ ਹੀ ਵਾਪਰਿਆ । ਜਦ ਉਹਨਾਂ ਦੇ ਨਾਲ ਵਿਆਹੇ ਬੱਚਿਆਂ ਦੇ ਮਾਂ-ਬਾਪ ਬਣ ਗਏ ਤਾਂ ਉਹਨਾਂ ਨੂੰ ਆਪਣੇ ਆਪ ਵਿੱਚ ਹੀਣ ਭਾਵਨਾ ਮਹਿਸੂਸ ਹੋਈ, ਆਪਣੇ ਆਪ ਵਿੱਚ ਕੁਝ ਅਧੂਰਾ ਜਾਪਿਆ । ਪਤਨੀ ਨੂੰ ਮਾਨਸਿਕ ਤੌਰ ਤੇ ਬਹੁਤ ਤੰਗ ਪ੍ਰੇਸ਼ਾਨ ਕੀਤਾ ਗਿਆ । ਇਸੇ ਲਈ ਹੀ ਉਹ ਵਧੇਰੇ ਮਾਨਸਿਕ ਰੋਗ ਦਾ ਸ਼ਿਕਾਰ ਹੋਈ ।

ਇਸ ਸਬੰਧ'ਚ ਚੇਲਿਆਂ-ਚਪਾਟਿਆਂ ਨੇ ਆਪਣਾ ਦਾਅ ਲਗਾਇਆ ਉਹਨਾਂ ਦੋਹਾਂ ਨੂੰ ਇਹ ਜਰਾ ਦਿੱਤਾ ਕਿ ਤੁਹਾਡੇ ਵਿਆਹ ਵੇਲੇ ਪ੍ਰੇਤ ਦਾ ਵਿਆਹ ਵੀ ਥੋੜੇ ਨਾਲ ਹੀ ਹੋ ਗਿਆ । ਉਹਨਾਂ ਨੂੰ ਆਪਣੀ ਪ੍ਰੇਸ਼ਾਨੀ ਤੋਂ ਇਲਾਵਾ ਇਸ ਭੈਅ ਦਾ ਬੋਝ ਵੀ ਢੋਣਾ ਪਿਆ । ਵਿਆਹ ਤੋਂ ਬਾਅਦ ਹਰ ਔਰਤ ਦੀ ਹਸਰਤ ਬੱਚਾ ਹੀ ਹੁੰਦੀ ਹੈ । ਜੇਕਰ ਕਿਸੇ ਦੀ ਇਹ ਹਸਰਤ ਵੀ ਪੂਰੀ ਨਾ ਹੋਵੇ ਤੇ ਉਧਰੋਂ ਹੋਰ ਬੋਝ ਢੋਣਾ ਪਵੇ ਤਾਂ ਨਤੀਜਾ ਇਹੋ ਹੁੰਦਾ ਹੈ- ਮਾਨਸਿਕ ਰੋਗ । ਇਸੇ ਕਰਕੇ ਹੀ ਉਹ ਔਰਤ ਹਰ ਵਕਤ ਮੰਜਾ ਮੱਲੀ ਰੱਖਦੀ ਸੀ, ਖਾਂਦੀ ਪੀਂਦੀ ਘੱਟ ਸੀ, ਰਾਤ ਨੂੰ ਤੁਰੀ ਫਿਰਦੀ ਸੀ, ਬਹੁਤ ਘੱਟ ਬੋਲਦੀ ਸੀ । ਤਰਕਸ਼ੀਲਾਂ ਨੇ ਉਸਨੂੰ ਉਸਦੇ ਜਲਦ ਠੀਕ ਹੋਣ ਦਾ ਵਿਸ਼ਵਾਸ਼ ਦਿਵਾਇਆ, ਸੰਮੋਹਕ ਨੀਂਦ ਰਾਹੀਂ ਸੁਝਾਅ ਦੇਕੇ ਉਸ ਨਾਲ ਵਿਆਹੇ ਪ੍ਰੇਤ ਦਾ ਭਅ ਦੂਰ ਕੀਤਾ । ਉਸ ਦੇ ਪਤੀ ਨਾਲ ਵੀ ਇਸ ਤਰ੍ਹਾਂ ਦਾ ਹੀ ਵਿਵਹਾਰ ਕੀਤਾ ਗਿਆ । ਬੱਚੇ ਸਬੰਧੀ ਉਹਨਾਂ ਨੂੰ ਚੰਗੇ ਡਾਕਟਰ ਤੋਂ ਚੈਕ-ਅੱਪ ਕਰਵਾਉਣ ਦਾ ਸੁਝਾਅ ਦਿੱਤਾ ਗਿਆ । ਉਸ ਦਿਨ ਤੋਂ ਬਾਅਦ ਔਰਤ ਬਿਲਕੁਲ ਠੀਕ, ਭੈਅ ਮੁਕਤ ਜੀਵਨ ਬਤੀਤ ਕਰ ਰਹੀ ਹੈ । ਪਤੀ ਵੀ ਕੰਮ ਕਾਰ ਕਰਦਾ ਹੈ ।

ਸਾਡੇ ਸਮਾਜ ਵਿੱਚ ਇਸ ਤਰ੍ਹਾਂ ਦੀਆਂ ਮੁਸ਼ਕਲਾਂ ਦਾ ਸ਼ਿਕਾਰ ਵਿਅਕਤੀ ਆਮ ਮਿਲਦੇ ਹਨ, ਲੋੜ ਹੈ ਤਰਕਸ਼ੀਲ ਨਜ਼ਰੀਏ ਨਾਲ ਉਹਨਾਂ ਦੀ ਅਗਵਾਈ ਕੀਤੀ ਜਾਵੇ । ਸਾਡੇ ਅਜਿਹੇ ਯਤਨਾਂ ਨਾਲ ਹੀ ਲੋਕਾਈ ਨੂੰ ਗੁਮਰਾਹ ਕਰ ਰਹੇ ਸਾਧਾਂ-ਸੰਤਾਂ, ਚੇਲਿਆਂ-ਚਪਾਟਿਆਂ ਨੂੰ ਸਥਾਈ ਰੂਪ ਵਿੱਚ ਹਾਰ ਦਿੱਤੀ ਜਾ ਸਕਦੀ ਹੈ । ਆਪਣੇ ਯਤਨਾਂ ਨਾਲ ਅਸੀਂ ਕੁਰਾਹੇ ਤੁਰੇ ਲੋਕਾਂ ਨੂੰ ਠੀਕ ਕਰਕੇ ਅਸੀਂ ਉਹਨਾਂ ਦਾ ਜਿਉਣ' ਚ ਵਿਸ਼ਵਾਸ਼ ਪੈਦਾ ਕਰਨਾ ਹੈ । ਸਾਡਾ ਨਵੇਂ ਨਰੋਏ ਸਮਾਜ ਦਾ ਸੁਪਨਾ ਤਾਂ ਹੀ ਸਾਕਾਰ ਹੋ ਸਕੇਗਾ ।

---

(ਸਫਾ 19 ਦੀ ਬਾਕੀ)

ਸਿੱਖਿਆ-ਸੰਸਥਾਵਾਂ, ਵਿਗਿਆਨਕ-ਖੋਜ ਕੇਂਦਰ, ਸਮਾਜ-ਸੁਧਾਰਕ ਸੰਸਥਾਵਾਂ, ਆਦਿ । ਸਾਡੇ ਦਾਨੀ ਲੋਕਾਂ ਨੂੰ ਚਾਹੀਦਾ ਹੈ ਕਿ ਉਹ ਵਿਹਲੜਾਂ ਨੂੰ ਦਾਨ ਕਰਨ ਦੀ ਬਜਾਏ ਜ਼ਾਇਜ਼ ਥਾਵਾਂ ਤੇ ਦਾਨ ਕਰਨ । ਸਿੱਖਿਆ-ਸੰਸਥਾਵਾਂ ਵਿਚ ਬੇਸਹਾਰਾ ਬੱਚਿਆਂ ਨੂੰ ਮੁਫ਼ਤ ਕਿਤਾਬਾਂ ਕਾਪੀਆਂ, ਫੀਸਾਂ, ਟ੍ਰੇਨਿੰਗਾਂ ਦੇ ਖਰਚ ਆਦਿ ਲਈ ਦਾਨ ਦਿੱਤਾ ਜਾ ਸਕਦਾ ਹੈ । ਸਕੂਲਾਂ ਵਿਚ ਪੱਖੇ, ਕੂਲਰ, ਆਦਿ ਦਿੱਤੇ ਜਾ ਸਕਦੇ ਹਨ । ਇਸੇ ਤਰਾਂ ਹਸਪਤਾਲਾਂ ਵਿਚ ਗਰੀਬ ਤੇ ਬੇਸਹਾਰਾ ਮਰੀਜ਼ਾਂ ਲਈ ਇਲਾਜ ਦਾ ਯੋਗ ਪ੍ਰਬੰਧ, ਦਵਾਈਆਂ, ਭੋਜਨ, ਬਸਤਰ ਆਦਿ ਦਾਨ ਕੀਤੇ ਜਾ ਸਕਦੇ ਹਨ । ਧਾਰਮਿਕ ਅਸਥਾਨਾਂ ਦੀ ਉਸਾਰੀ ਉੱਤੇ ਦਾਨ ਕਰਨ ਦੀ ਥਾਂ ਗਰੀਬ ਤੇ ਬੇਸਹਾਰਾ ਲੋਕਾਂ ਲਈ 'ਸਿਰ ਦੀ ਛੱਤ' ਦਾ ਪ੍ਰਬੰਧ ਕਰ ਦਿੱਤਾ ਜਾਵੇ । ਗਰੀਬ ਤੇ ਬੇਸਹਾਰਾ ਲੜਕੀਆਂ ਦੀ ਸ਼ਾਦੀ ਵਾਸਤੇ ਦਾਨ ਕੀਤਾ ਜਾਵੇ । ਸਮਾਜ-ਸੁਧਾਰਕ ਸੰਸਥਾਵਾਂ, ਜੋ ਸਮਾਜ ਦੇ ਭਲੇ ਹਿੱਤ ਕੰਮ ਕਰਦੀਆਂ ਹਨ ਉਨ੍ਹਾਂ ਦੀ ਸਹਾਇਤਾ ਲਈ ਦਾਨ ਦਿੱਤਾ ਜਾਵੇ । ਨਵੀਆਂ ਖੋਜਾਂ ਵਾਸਤੇ, ਖੋਜ ਕੇਂਦਰਾਂ ਤੇ ਖੋਜੀਆਂ ਨੂੰ 'ਦਾਨ' ਦਿੱਤਾ ਜਾਵੇ । ਇਹ ਖੋਜਾਂ ਸਾਡੇ ਜੀਵਨ ਨੂੰ ਹੋਰ ਸੌਖਾ ਬਣਾ ਸਕਦੀਆਂ ਹਨ ।

ਉਦਯੋਗਪਤੀਆਂ ਨੂੰ ਚਾਹੀਦਾ ਹੈ ਕਿ ਉਹ ਆਪਣੇ ਮਜ਼ਦੂਰਾਂ ਨੂੰ ਦਾਨ ਵਜੋਂ ਕੁੱਝ ਵੱਧ ਸਹੂਲਤਾਂ ਦੇ ਦੇਣ । ਜਿਮੀਦਾਰਾਂ ਨੂੰ ਚਾਹੀਦਾ ਹੈ ਕਿ ਉਹ ਵਿਹਲੜ, ਪਾਖੰਡੀ, ਸਾਧੂ-ਸੰਤਾਂ ਨੂੰ ਅਨਾਜ ਦੇਣ ਦੀ ਬਜਾਏ ਆਪਣੇ ਸੀਰੀਆਂ ਨੂੰ ਹੀ ਇੱਕ ਬੋਰੀ ਅਨਾਜ ਵੱਧ ਦੇਣ । ਇਸ ਤਰਾਂ ਮਜ਼ਦੂਰਾਂ ਕਿਸਾਨਾਂ ਵਿਚ ਕੰਮ ਪ੍ਰਤੀ 'ਲਗਨ' ਤੇ 'ਇਮਾਨਦਾਰੀ' ਵਿਚ ਵੀ ਵਾਧਾ ਹੋਵੇਗਾ ।

ਅੰਤ ਵਿਚ ਅਸੀਂ ਇਸ ਸਿੱਟੇ ਤੇ ਪੁੱਜਦੇ ਹਾਂ ਕਿ ਸਾਨੂੰ ਹਮੇਸ਼ਾਂ ਆਪਣੀ ਸਮਰਥਾ ਅਨੁਸਾਰ ਦਾਨ, ਕੇਵਲ ਉਥੇ ਹੀ ਕਰਨਾ ਚਾਹੀਦਾ ਹੈ, ਜਿਥੇ ਇਸਦੀ ਲੋੜ ਹੋਵੇ । ਬੇ-ਲੋੜਾ ਦਾਨ ਵੀ ਮਨੁੱਖ ਨੂੰ ਪੰਗੂ ਬਣਾ ਦੇਵੇਗਾ । ਮਰਨ ਤੋਂ ਬਾਅਦ ਸਾਨੂੰ ਆਪਣੀਆਂ ਅੱਖਾਂ ਤੇ ਹੋਰ ਜ਼ਰੂਰੀ ਅੰਗ 'ਦਾਨ' ਕਰਨ ਦੀ ਨਵੀਂ ਪਿਰਤ ਪਾਉਣੀ ਚਾਹੀਦੀ ਹੈ ।

ਲੇਖਕ :- ਰਾਜਾ ਰਾਮ ਹੰਡਿਆਇਆ
ਪ੍ਰਧਾਨ : ਰੈਸ਼ਨਲਿਸ਼ਟ ਸੁਸਾਇਟੀ ਹਰਿਆਣਾ (ਰਜਿ.)



# ਕੀ ਕਰਨਾ ਲੋੜੀਏ...............

ਇਸ ਕਾਲਮ ਨੂੰ ਸ਼ੁਰੂ ਕਰਨ ਦਾ ਮੰਤਵ ਪਾਠਕਾਂ ਵਲੋਂ ਇਹ ਪੁਛਿਆ ਜਾਣਾ ਹੈ ਕਿ ਮੌਜੂਦਾ ਸਮਾਜ ਵਿੱਚ ਪਾਈਆਂ ਜਾਂਦੀਆਂ ਗਲਤ ਰਸਮਾਂ ਤੇ ਧਾਰਨਾਵਾਂ ਨੂੰ ਦੂਰ ਕਰਨ ਲਈ ਸਾਨੂੰ ਕੀ ਕਰਨਾ ਚਾਹੀਦਾ ਹੈ ਅਤੇ ਕਿਵੇਂ ਕਰਨਾ ਚਾਹੀਦਾ ਹੈ । ਪਿਛਲੇ ਅੰਕ ਵਿੱਚ ਅਸੀਂ ਇੱਕ ਪਾਠਕ ਦੀ ਚਿੱਠੀ ਛਾਪੀ ਸੀ ਕਿ 'ਕੀ ਕਰਨਾ ਲੋੜੀਏ' ਅਤੇ ਪਾਠਕਾਂ ਦੇ ਵਿਚਾਰ ਮੰਗੇ ਸਨ । ਇਸ ਅੰਕ ਵਿੱਚ ਅਸੀਂ ਦੋ ਪਾਠਕਾਂ ਵਲੋਂ ਆਏ ਵਿਚਾਰ ਅੰਕਤ ਕਰਕੇ ਮਾਨ ਪਰਾਪਤ ਕਰ ਰਹੇ ਹਾਂ । ਬਹਿਸ ਜਾਰੀ ਰਹੇਗੀ । ਅਤੇ ਪਾਠਕ ਇਸ ਸਬੰਧੀ ਚੰਗੀ ਤਰਾਂ ਹਰ ਵਿਚਾਰ ਦੇ ਦੋਵੇਂ ਪੱਖਾਂ ਨੂੰ ਵਿਚਾਰ ਕੇ ਆਪਣੇ ਵਿਚਾਰ 'ਤਰਕਸ਼ੀਲ' ਲਈ ਭੇਜਦੇ ਰਹਿਣ। ਇਸ ਉਸਾਰੂ ਬਹਿਸ ਨਾਲ ਅਸੀਂ ਵੀ ਪਾਠਕਾਂ ਦੇ ਰੂ-ਬ-ਰੂ ਹੋਣ ਦਾ ਮੌਕਾ ਹਾਸਲ ਕਰਾਂਗੇ । —ਅਦਾਰਾ ਤਰਕਸ਼ੀਲ

---

ਹਮੇਸ਼ਾ ਹੀ ਕਿਸੇ ਪਿੰਡ, ਪਰਿਵਾਰ, ਕੁੱਝ ਲੋਕ, ਜਾਂ ਸਮਾਜ ਵਿੱਚ ਰਹਿ ਰਹੇ ਆਮ ਲੋਕਾਂ ਵੱਲੋਂ ਕੋਈ 'ਖੁਸ਼ੀ,ਜਾਂ ਗਮੀ 'ਕੋਈ ਜਸ਼ਨ ਜਾਂ ਮਾਤਮ' ਬੱਚੇ ਦੇ ਜਨਮ ਦੀ ਖੁਸ਼ੀ, ਬੱਚੇ ਦੀ ਵਰ੍ਹੇ ਗੰਢ, ਵਿਆਹ ਸਮੇਂ ਸਾਰੀਆਂ ਰਸਮਾਂ ਮੌਤ ਸਮੇਂ ਸਾਰੀਆਂ ਰਸਮਾਂ ਪੁਰਾਣੇ ਰੂੜੀਵਾਦੀ ਵਿਚਾਰਾਂ ਨਾਲ ਧਾਰਮਿਕ ਰਸਮਾਂ ਦਾ ਅਧਾਰ ਬਣਾ ਕਿ ਹੀ ਸਿਰੇ ਚਾੜ੍ਹਿਆ ਜਾਂਦਾ ਹੈ ।

ਪ੍ਰਸ਼ਨ ਤਾਂ ਇਹ ਉਠਦਾ ਹੈ ਕਿ ਸਾਨੂੰ ਤਰਕਸ਼ੀਲਾਂ ਜਾਂ ਨਾਸਤਕਾਂ ਨੂੰ ਕੀ ਕਰਨਾ ਚਾਹੀਦਾ ਹੈ । ਜਦੋਂ ਘਰ੍ਹਾਂ ਵਿੱਚ ਬੱਚਾ ਪੈਦਾ ਹੁੰਦਾ ਹੈ ਤਾਂ ਸਾਨੂੰ ਅਖੰਡ ਪਾਠ ਕਰਨ (ਜਾਂ ਕੋਈ ਹੋਰ ਰਸਮ ) ਦੀ ਬਿਜਾਏ ਆਪਣੇ ਸਮਾਜ ਵਿੱਚ ਰਹਿ ਰਹੇ ਲੋਕਾਂ ਨਾਲ ਸਹਿ ਚਾਰ ਵਜੋਂ ਉਨ੍ਹਾਂ ਨੂੰ ਅਖੰਡ ਪਾਠ ਤੇ ਹੀ ਉਨ੍ਹਾਂ ਦੀ ਅਸਿੱਧੇ ਤੌਰ ਤੇ ਸੇਵਾ [ਕੁਝ ਖਵਾਉਣਾ] ਹੀ ਕਰਨੀ ਹੁੰਦੀ ਹੈ । ਇਹ ਜਰੂਰੀ ਨਹੀਂ ਸਾਨੂੰ ਉਸ ਬੱਚੇ ਦੀ ਖੁਸ਼ੀ ਵਿੱਚ [ਚਾਹੇ ਮੁੰਡਾ ਜਾਂ ਲੜਕੀ ਹੋਵੇਂ] ਸਮਾਜ਼ ਵਿੱਚ ਆਪਣੇ ਦੋਸਤਾਂ ਅਤੇ ਰਿਸ਼ਤੇਦਾਰਾਂ ਨੂੰ ਆਪਣੀ ਖੁਸ਼ੀ ਵਜੋਂ [ਸਹਿਚਾਰ ਲਈ] ਉਨ੍ਹਾਂ ਨੂੰ ਬੁਲਾ ਕੇ ਪਾਰਟੀ ਵੀ ਦਿੱਤੀ ਜਾ ਸਕਦੀ ਹੈ ।

ਆਸਤਕ ਲੋਕ ਆਪਣੇ ਵਿਆਹ [ਨਿਕਾਹ ਜਾਂ ਸ਼ਾਦੀ] ਸਮੇਂ ਜੋ ਵੀ ਰਸਮਾਂ [ਰੂੜੀਵਾਦੀ ਵਿਚਾਰਾਂ ਵਾਲੀਆਂ] ਕੀਤੀਆਂ ਜਾਂਦੀਆਂ ਸਾਨੂੰ ਉਨ੍ਹਾਂ ਨੂੰ ਖਤਮ ਕਰਨਾ ਚਾਹੀਦਾ ਹੈ । ਜਦੋਂ ਸਾਡੇ ਘਰ ਜਾਂ ਸਾਡਾ ਆਪਣਾ ਵਿਆਹ ਹੋਵੇ ਜਾਂ ਫਿਰ ਕਿਸੇ ਦੋਸਤ ਦਾ ਹੀ ਹੋਵੇ ਸਾਨੂੰ (ਨਾਸ਼ਤਕਾਂ) ਉਸ ਰੂੜੀਵਾਦੀ ਵਿਚਾਰਾਂ ਭੈੜੀਆਂ ਰਸਮਾਂ ਦਾ ਗਲਾ ਘੋਟ ਕੇ ਨਵੀਂ ਰਸਮ ਦੀ ਸਿਰਜਨਾ ਕਰਨੀ ਚਾਹੀਦੀ ਹੈ ਜ਼ੋ ਕਿ ਧਾਰਮਕ ਰਸਮਾਂ ਤੋਂ ਬਿਲਕੁਲ ਹੀ ਰਹਿਤ ਹੋਵੇ ਤੇ ਦੂਸਰੇ ਲੋਕਾਂ [ਸਮਾਜ] ਨੂੰ ਵੀ ਉਦਾਹਰਣ ਪੇਸ਼ ਕਰ ਸਕੀਏ ਚਾਹੇ ਉਹ [ਆਸਤਕ] ਵਿਰੋਧਤਾ ਹੀ ਕਿਉਂ ਨਾ ਪਰਗਟਾਉਣ। ਵੈਸੇ ਵੀ ਅੱਜ਼ ਕੱਲ Love Marriage ਕਚਹਿਰੀਆਂ Court ਵਿੱਚ ਹੁੰਦੀਆਂ ਹਨ ਜੋ ਇੱਕ ਉਦਾਹਰਣ ਹੈ । ਸਾਨੂੰ ਵੀ (ਨਾਸਤਕਾਂ) ਨੂੰ Court ਵਿੱਚ ਸ਼ਾਦੀ ਕਰਨ ਦੀ ਨਵੀਂ ਆਧੁਨਿਕ ਰਸਮ ਸ਼ੁਰੂ ਕਰਨੀ ਚਾਹੀਦੀ ਹੈ । ਜੋ ਕਿ Best ਹੈ ।

ਹੁਣ ਸਵਾਲ ਇਹ ਹੈ ਕਿ ਸਾਨੂੰ [ਤਰਕਸ਼ੀਲ ਜਾਂ ਨਾਸਤਕਾਂ ਦੀ ਮਾਤਮ ਦੀ ਰਸਮ ਕਿਵੇਂ ਨਿਭਾਉਣੀ ਚਾਹੀਦੀ ਹੈ । ਇਥੇ ਇਹ ਦੱਸਣਾ ਲਾਜਮੀ ਹੈ ਪੁਰਾਣੀਆਂ ਰਸਮਾਂ ਜੋ ਕਿ ਕਿਸੇ ਮਰਨੇ ਉਪਰੰਤ ਘੜੀ ਭੰਨਣ ਜਾਂ ਪਿੰਡ ਭਰਨ ਤੋਂ ਲੈਕੇ ਫੁੱਲ ਚੁਗਣ ਤੇ ਗੰਗਾ ਪਾਉਣ ਤੱਕ ਦੀਆਂ ਕੀਤੀਆਂ ਜਾਂਦੀਆਂ ਹਨ ਬਿਲਕੁਲ ਹੀ ਕੂੜ ਵਿਸ਼ਵਾਸ (ਅੰਧ ਵਿਸ਼ਵਾਸੀ ਗੈਰ ਵਿਗਿਆਨਕ ਬਿਨਾ ਤਰਕ ਦੇ ਹਨ ਇਨ੍ਹਾਂ ਦੀ ਜਰੂਰਤ ਹੀ ਨਹੀਂ ਹੁੰਦੀ ਕਿਉਂ ਕਿ ਮਰਨ ਤੋਂ ਬਾਅਦ ਉਸ ਨੂੰ ਕੋਈ ਲਾਭ ਨਹੀਂ ਪਹੁੰਚਣ ਵਾਲਾ । ਤਾਂ ਫਿਰ ਸਾਨੂੰ [ਨਵੀਂ ਪੀੜ੍ਹੀ] ਤਰਕਸ਼ੀਲ ਲੋਕਾਂ ਨੂੰ ਜਾਂ ਨਾਸਤਕ ਅਤੇ ਵਿਗਿਆਨਕ ਸੋਚ ਵਾਲਿਆਂ ਨੂੰ ਕੀ ਕਰਨਾ ਲੋੜੀਂਦਾ ਹੈ । ਮੇਰਾ ਖਿਆਲ ਹੈ ਕਿ ਜਦੋਂ ਵੀ ਕਿਸੇ ਦੀ ਮੌਤ ਹੁੰਦੀ ਹੈ,ਜੋ ਕਿ ਇੱਕ ਸਚਾਈ ਹੈ ਤਾਂ ਸਾਨੂੰ ਉਸ ਸਮੇਂ ਬਹੁਤ ਹੀ ਸੂਝ ਤੋਂ ਕੰਮ ਲੈਣਾ ਚਾਹੀਦਾ ਹੈ ਪਹਿਲਾਂ ਤਾਂ ਇਹ ਦੇਖਿਆ ਜਾਵੇ ਕਿ ਕਿਸੇ ਦੀ ਮੌਤ Death ਬਿਮਾਰੀ ਕਾਰਨ ਹੁੰਦੀ ਹੈ ਜਾਂ ਕਿਸੇ ਹੋਰ ਦੁਰਘਟਨਾ ਰਾਹੀਂ ਹੈ । mean ਐਕਸੀਡੈਂਟ ਹੋਈ ਹੋਵੇ ਤਾਂ ਸਾਡਾ ਪਹਿਲਾ ਫਰਜ ਕਿ ਲਾਸ਼ Dead Body ਦਾ Post Martem ਕਰਵਾਇਆ ਜਾਵੇ ਤਾਂ ਕਿ ਜੋ ਉਸਦਾ ਕੰਮ ਕਰਨ ਵਾਲਾ ਅੰਗ ਫੇਫੜੇ ਅੱਖਾਂ, ਗੁਰਦੇ ਕਿਡਨੀ, ਜੋ Any things ਹੋਵੇ ਤਾਂ ਹੋਰ ਕਿਸੇ ਦੇ ਕੰਮ ਆ ਸਕੇ । ਇਸ ਤੋਂ ਬਾਅਦ Dead body ਦਾ ਸੰਸਕਾਰ ਕਰ ਦੇਣਾ ਬੇਹਤਰ ਹੈ ਅਤੇ ਬਾਅਦ ਵਿੱਚ ਉਸਦੇ ਫੁਲਾਂ ਨੂੰ ਗੰਗਾ ਵਿੱਚ ਪਾਉਣ ਦੀ ਬਜਾਏ ਕਿਸੇ ਜਗ੍ਹਾਂ ਦੱਬ

ਦੇਣਾ ਬੇਹਤਰ ਰਹੇਗਾ, ਨਹੀਂ ਕਿਸੇ ਤਰੀਕੇ ਹੋਰ ਤਰ੍ਹਾਂ ਉਨ੍ਹਾਂ ਦੀ ਬੇਅਦਬੀ ਹੋਣ ਤੋਂ ਬਚਾਇਆ ਜਾਵੇ। Then ਅਸੀਂ ਦੇਖਦੇ ਹਾਂ ਕਿ ਉਸ ਤੋਂ ਸਾਨੂੰ ਕੋਈ ਵੀ ਧਾਰਮਿਕ ਰਸਮ (ਪੰਡਤ ਨੂੰ ਕੁਝ ਦੇਣਾਂ ਜਾਂ ਅਖੰਡ ਪਾਠ ਕਰਾਉਣਾ ਕੋਈ ਵੀ ਹੋਰ ਧਾਰਮਕ ਰਸਮ) ਨਹੀਂ ਅਦਾ ਕਰਨੀ ਚਾਹੀਦੀ।

ਇਸ ਤਰਾਂ ਸਾਨੂੰ ਪੁਰਾਣੀਆਂ ਰਸਮਾਂ ਨੂੰ ਛੱਡ ਕੇ ਨਵੀਂ ਤਰ੍ਹਾਂ ਨਾਲ ਸਾਫ-2 ਕਰਨਾ ਚਾਹੀਦਾ ਹੈ ਤਾਂ ਕਿ ਇਨ੍ਹਾਂ ਭੈੜੀਆਂ ਰਸਮਾਂ ਜੋ ਕਿ ਧਾਰਮਿਕ ਲੋਕਾਂ ਦਾ ਕਿੱਤਾ ਬਣ ਗਈਆਂ ਹਨ, ਨੂੰ ਤੋੜਨਾ ਹੀ ਪਵੇਗਾ। ਚਾਹੇ ਸਮਾਜ ਇਸ ਨੂੰ ਮੰਨੇ ਜਾਂ ਨਾ ਮੰਨੇ ਇਹੀ ਕੋਸ਼ਿਸ਼ ਹੋਣੀ ਚਾਹੀਦੀ ਹੈ ਕਿ ਲੋਕਾਂ ਨੂੰ (ਆਸਤਕ ਲੋਕਾਂ ਨੂੰ) ਕੁਝ ਸਮਝਾਇਆ ਜਾਵੇ, ਕੁਝ ਕਰ ਕੇ ਦਿਖਾਇਆ ਜਾਵੇ ਤਾਂ ਇਨ੍ਹਾਂ ਰਸਮਾਂ (ਗੈਰ ਜਰੂਰੀ)ਦਾ ਖਾਤਮਾ ਹੋ ਸਕੇ।

ਇਹਨ੍ਹਾਂ ਨਵੀਆਂ ਰਸਮਾਂ ਦਾ ਪ੍ਰਚਾਰ ਕਰਕੇ ਹੀ, ਅਸੀ ਨਵੀਂ ਸੋਚ ਦੇ ਅਗਾਂਹ ਵਧੂ ਅਖਵਾ ਸਕਦੇ ਹਾਂ।

ਬੰਸੀ ਲਾਲ (ਚੁੱਘੇ ਕਲਾਂ)

ਮਾਰਚ ਅਪ੍ਰੈਲ 93 ਦੇ ਅੰਕ ਵਿਚ ਸੰਪਾਦਕ ਦੀ ਡਾਕ ਕਾਲਮ ਅਧੀਨ ਸ੍ਰੀ ਰਾਮ ਸਿੰਘ ਮਾਨ ਵਲੋਂ 'ਕੀ ਕਰਨਾ ਲੋੜੀਏ' ਦੇ ਸਬੰਧ ਵਿਚ ਪੇਸ਼ ਕੀਤੇ ਗਏ ਸੁਝਾਅ ਬਹੁਤ ਲੋਕਾਂ ਦੇ ਮਨ ਵਿਚ ਆਉਂਦੇ ਹਨ ਕਿ ਪੁਰਾਣੀਆਂ ਲੀਹਾਂ ਦੀ ਬਜਾਏ ਨਵੀਆਂ ਕਿਵੇਂ ਚਲਾਈਆਂ ਜਾਨ। 'ਜਸ਼ਨ' 'ਮਾਤਮ' ਆਦਿ ਬਾਰੇ ਮੈਂ ਵਿਚਾਰ ਪੇਸ ਕਰਨਾ ਚਾਹੁੰਦਾ ਹਾਂ।

ਬੱਚੇ ਦਾ ਜਨਮ ਦਿਨ ਮਨਾਉਣ ਲਈ 'ਕੇਕ ਰਸਮ' ਨੂੰ ਪ੍ਰਮੁਖ ਸਥਾਨ ਦਿੱਤਾ ਜਾਵੇ। ਇਸ ਰਸਮ ਤੋਂ ਬਾਅਦ ਬੱਚਿਆਂ ਦੀਆਂ ਖੇਡਾਂ, ਗੀਤ ਸੰਗੀਤ ਆਦਿ ਕੀਤਾ ਜਾ ਸਕਦਾ ਹੈ। ਇਕੱਠੇ ਰੱਲ ਕੇ ਚਾਹ ਪਾਰਟੀ ਦਾ ਆਨੰਦ ਉਸੇ ਤਰ੍ਹਾਂ ਲਿਆ ਜਾਵੇ ਜਿਵੇਂ ਆਮ ਹੁੰਦਾ ਹੀ ਹੈ।

ਵਿਆਹ ਸ਼ਾਦੀ ਦਾ ਦਿਨ ਦੋਹਾਂ ਧਿਰਾਂ ਆਪ ਰਲ ਕੇ ਨਿਸ਼ਚਤ ਕਰ ਲੈਣ ਜੋ ਉਨ੍ਹਾਂ ਨੂੰ ਉਚਿਤ ਲੱਗਦਾ ਹੈ। 'ਮਿਲਣੀ' ਨੂੰ ਅਸਲੀ ਪ੍ਰਮੁਖ ਰਸਮ ਸਮਝਿਆ ਜਾਵੇ ਦੂਲਹਾ ਦੂਹਲਨ ਦੇ ਗਲ ਵਿਚ ਅਤੇ ਦੂਲਹਨ ਦੂਹਲੇ ਦੇ ਗਲ ਵਿਚ ਹਾਰ ਪਾਵੇ। ਸਮੇਂ ਮੁਤਾਬਕ ਸੱਭਿਆਚਾਰਕ ਪ੍ਰੋਗਰਾਮ, ਗੀਤ ਸੰਗੀਤ ਹੋ ਸਕਦਾ ਹੈ।

ਮਰਨ ਉਪਰੰਤ ਦਾਹ ਸੰਸਕਾਰ ਵੇਲੇ ਕਿਸੇ ਸਿਆਣੇ ਨੂੰ ਬੁਲਾਉਣ ਦੀ ਬਜਾਏ ਬਿਨਾ ਦੇਸੀ ਘੀ ਦਾ ਇਸਤੇਮਾਲ ਕੀਤੇ ਸੰਸਕਾਰ ਕੀਤਾ ਜਾਵੇ। ਚੁਗੇ ਗਏ ਫੁਲ ਭਾਖੜਾ ਦੀ ਬ੍ਹਾਂਚ ਵਿਚ ਜਾਂ ਖੇਤਾਂ ਵਿਚ ਸੁਟਣੇ ਚਾਹੀਦੇ ਹਨ। ਜੇ ਮਰਨ ਵਾਲੇ ਦਾ ਕਿਸੇ ਥਾਂ ਤੇ ਲਗਾਵ ਹੋਵੇ ਤਾਂ ਉਥੇ ਵੀ ਸੁੱਟ ਦੇਣੇ ਚਾਹੀਦੇ ਹਨ ਚੰਗਾ ਹੋਵੇ ਜੇ ਨਵੇਂ ਵਿਚਾਰਾਂ ਵਾਲੇ ਲੋਕ ਇਹ ਚੀਜ ਪਹਿਲਾਂ ਵਸੀਅਤ ਵਿਚ ਲਿਖ ਜਾਇਆ ਕਰਨ।

ਬੰਦੇ ਦੇ ਮਰਨ ਤੋਂ ਪੰਜ ਚਾਰ ਦਿਨ ਬਾਅਦ 'ਸ਼ਰਧਾਂ-ਜਲੀ' ਰਸਮ ਕੀਤੀ ਜਾਣੀ ਚਾਹੀਦੀ ਹੈ। ਇਸ ਰਸਮ ਵੇਲੇ ਮਰਨ ਵਾਲੇ ਦੇ ਚੰਗੇ ਕੰਮਾਂ ਉਪਰ ਚਾਨਣਾ ਪਾਇਆ ਜਾਵੇ ਤਾਂ ਜੋ ਬਾਕੀ ਲੋਕ ਜੋ ਆਏ ਹਨ ਉਨ੍ਹਾਂ ਨੂੰ ਚੰਗੇ ਕੰਮ ਕਰਨ ਦੀ ਪ੍ਰੇਰਣਾ ਮਿਲੇ। ਦੋ ਮਿੰਟ ਦਾ ਮੋਨ ਧਾਰਨ ਉਸ ਲਈ ਰੱਖਿਆ ਜਾ ਸਕਦਾ ਹੈ। ਝੁੱਗੀ ਝੋਪੜੀ ਵਿਚ ਰਹਿਣ ਵਾਲੇ ਗਰੀਬ ਲੋਕ ਮਰਨ ਉਪੰਰਤ ਬਹੁਤਾ ਪੈਸਾ ਨਹੀਂ ਖਰਚ ਕਰ ਸਕਦੇ। ਉਨ੍ਹਾਂ ਦੀ ਵੀ ਗਤੀ ਹੁੰਦੀ ਹੈ ਇਸ ਲਈ ਗਤੀ ਦੇ ਚੱਕਰ ਵਿਚ ਪਾਉਣ ਵਾਲਿਆਂ ਤੋਂ ਸੁਚੇਤ ਹੋਣ ਦੀ ਲੋੜ ਹੈ।

ਸੁਰੂ ਸ਼ੁਰੂ ਵਿਚ ਨਵੀਂ ਲੀਹ ਚਲਾਉਣ ਲੱਗਿਆਂ ਕਾਫੀ ਮੁਸ਼ਕਲ ਦਾ ਸਾਹਮਣਾ ਕਰਨਾ ਪੈਂਦਾ ਹੈ ਕਿਉਂਕਿ ਹਰ ਘਰ ਗੁਆਂਢ, ਵਿਚ ਅੰਧਵਿਸ਼ਵਾਸੀ ਬੰਦਾ ਹੁੰਦਾ ਹੈ ਜਿਹੜਾ ਰਸਮਾਂ ਨੂੰ ਲਕੀਰ ਦੇ ਫਕੀਰ ਦੀ ਤਰ੍ਹਾਂ ਲਾਗੂ ਕਰਨ ਵਿਚ ਸਿਆਣਪ ਸਮਝਦਾ ਹੈ। ਬਾਕੀ ਲੋਕ ਚੁਪ ਚੁਪੀਤੇ ਮਗਰ ਲੱਗ ਜਾਂਦੇ ਹਨ।

ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਕੁਝ ਦਿਨ ਹੋਏ ਮੈਂ ਮੇਰੀ ਪੜੀ ਲਿਖੀ ਪਤਨੀ ਨੂੰ ਕਿਹਾ ਕਿ ਮੌਤ ਤਾਂ ਅੱਟਲ ਹੈ। ਮੈਂ ਚਾਹੁੰਦਾ ਹਾਂ ਕਿ ਮੇਰੀ ਮੌਤ ਵੇਲੇ ਕਿਸੇ ਸਿਆਣੇ ਜਾਂ ਬ੍ਰਾਹਮਣ ਨੂੰ ਨਾ ਬੁਲਾਇਆ ਜਾਵੇ। ਮੈਂ ਇਹ ਵੀ ਕਿਹਾ ਕਿ ਅੰਧ ਵਿਸ਼ਵਾਸੀ ਰਸਮਾਂ ਅਨੁਸਾਰ ਮੇਰਾ ਸੰਸ-ਕਾਰ ਕਰਨ ਦੀ ਥਾਂ ਨਵੀਆਂ ਲੀਹਾਂ ਨਾਲ ਕੀਤਾ ਜਾਵੇ। ਉਸਨੇ ਜਵਾਬ ਦਿਤਾ ਕਿ ਉਸ ਵੇਲੇ ਤਾਂ ਹੋਰ ਰਿਸ਼ਤੇਦਾਰ, ਗੁਆਂਢ ਦੇ ਲੋਕਾਂ ਦੀ ਚੱਲੇਗੀ। ਮੈਨੂੰ ਕਿਸਨੇ ਪੁੱਛਣਾ ਹੈ ? ਸਮਾਜ ਔਰਤਾਂ ਨੂੰ ਤਾਂ ਵੈਸੇ ਵੀ ਅਜੇ ਹੱਕ ਬਰਾਬਰ ਨਹੀਂ ਦੇ ਰਿਹਾ।

ਗੱਲ ਮੈਨੂੰ ਮੇਰੀ ਪਤਨੀ ਦੀ ਵਜਨਦਾਰ ਲੱਗੀ। ਜੇ ਸਾਰੇ ਰਲ ਕੇ ਨਵੀਆਂ ਲੀਹਾਂ ਇਨ੍ਹਾਂ ਖੁਸ਼ੀ, ਜੰਮਣ, ਮਰਨ ਮੌਕਿਆਂ ਉਤੇ ਅਪਣਾ ਲਈਏ ਤਾਂ ਚੰਗੀ ਗੱਲ ਹੋਵੇਗੀ। ਮਾਨ ਵਲੋਂ ਉਠਾਇਆ ਗਿਆ ਵਿਸ਼ਾ ਪ੍ਰਸ਼ੰਸ਼ਾਜਨਕ ਹੈ ਅਤੇ ਤਰਕਸ਼ੀਲ ਸੁਸਾਇਟੀ ਦਾ ਤਰਜਮਾਨ ਵੀ ਵਧਾਈ ਦਾ ਪਾਤਰ ਹੈ ਜਿਸਨੇ ਹੂਬਹੂ ਪੱਤਰ ਛਾਪਿਆ।

ਸੋਹਨ ਗੁਪਤਾ, ਪਾਤੜਾਂ (ਪਟਿਆਲਾ)





# ਸਾਰਕ ਜਾਦੂਗਰ ਸੰਮੇਲਨ ਵਿਚ ਤਰਕਸ਼ੀਲਾਂ ਦੀ ਸ਼ਮੂਲੀਅਤ

ਜਾਦੂ ਇੱਕ ਕਲਾ ਹੈ, ਹੱਥ ਦੀ ਸਫਾਈ ਹੈ ਜਿਸਦਾ ਕਿਸੇ ਕਿਸਮ ਦੀ 'ਗੈਬੀ ਸ਼ਕਤੀ' ਜਾਂ ਕਿਸੇ ਪੀਰ/ਬਾਬੇ ਦੀ ਕ੍ਰਿਪਾ ਨਾਲ ਕਿਤੇ ਦੂਰ ਦਾ ਸਬੰਧ ਵੀ ਨਹੀਂ ਹੈ ਪ੍ਰੰਤੂ ਸਾਡੀ ਸੰਸਕ੍ਰਿਤੀ/ ਸਭਿਆਚਾਰ ਵਿਚ ਵਹਿਮਾਂ-ਭਰਮਾਂ, ਅੰਧਵਿਸ਼ਵਾਸਾਂ ਦਾ ਬੋਲਬਾਲਾ ਹੋਣ ਸਦਕਾ, ਅਨਪੜਤਾ, ਅਗਿਆਨਤਾ ਦੀ ਬਹੁਤਾਤ ਸਦਕਾ ਬਹੁ-ਗਿਣਤੀ ਲੋਕਾਂ 'ਚ ਇਹ ਵਿਸ਼ਵਾਸ ਪਾਇਆ ਜਾਂਦਾ ਹੈ ਕਿ 'ਜਾਦੂ' ਆਪਣੇ ਆਪ ਵਿਚ ਇੱਕ ਵਿਸ਼ੇਸ਼ 'ਸ਼ਕਤੀ' ਹੈ ਜਿਸਦੇ ਪਿੱਛੇ ਕਿਸੇ 'ਗੈਬੀ ਸ਼ਕਤੀ' ਦਾ ਹੱਥ ਕੰਮ ਕਰਦਾ ਹੈ। ਆਮ ਸਧਾਰਨ ਜਾਦੂਗਰਾਂ ਵੱਲੋਂ ਆਪਣੀ ਰੋਜੀ ਰੋਟੀ ਚਲਾਉਣ ਬਦਲੇ ਜਾਦੂ ਕਲਾ ਨੂੰ ਡਰ-ਭੈਅ ਜਾਂ ਸ਼ਕਤੀ ਨਾਲ ਜੋੜਕੇ ਹੀ ਪ੍ਰਚਾਰਿਆ ਜਾਂਦਾ ਹੈ। ਤਾਂਤਰਿਕ, ਬਾਬੇ/ਸਿਆਣੇ ਆਦਿ ਲੋਕ-ਮਨਾਂ ਵਿਚ ਇਸ ਭੈਅ ਨੂੰ ਹੋਰ ਪੱਕਿਆਂ ਕਰਦੇ ਹਨ। ਉਹ ਸਧਾਰਨ ਟ੍ਰਿਕਾਂ ਦੀ ਸਹਾਇਤਾ ਨਾਲ ਲੋਕਾਂ ਨੂੰ ਮੂਰਖ ਬਣਾਕੇ ਆਪਣੀ 'ਸ਼ਕਤੀ' ਸਿੱਧ ਕਰਦੇ ਹਨ। ਭਾਰਤ ਵਿਚ ਅਜ਼ਿਹੇ ਸ਼ੈਤਾਨਾਂ ਦੀ ਭਰ-ਮਾਰ ਹੈ। ਦੁਨੀਆਂ ਭਰ ਦੇ ਉੱਚ ਕੋਟੀ ਦੇ ਜਾਦੂਗਰਾਂ ਨੇ ਹਮੇਸ਼ਾ ਇਹ ਪ੍ਰਚਾਰਿਆ ਹੈ ਕਿ ਜਾਦੂ ਇੱਕ ਕਲਾ ਹੈ, ਇਸ ਪਿੱਛੇ ਮਨੁੱਖ ਦਾ ਹੱਥ ਹੀ ਕੰਮ ਕਰਦਾ ਹੈ ਕਿਸੇ ਗੈਬੀ ਸ਼ਕਤੀ ਦਾ ਨਹੀਂ।

ਪਿਛਲੇ ਦਿਨੀਂ ਹਰਿਆਣਾ ਦੇ ਸ਼ਹਿਰ ਯਮੁਨਾਨਗਰ ਵਿੱਚ (22 ਮਈ ਤੋਂ 25 ਤੱਕ) ਸਮਾਪਤ ਹੋਏ ਸਾਰਕ ਦੇਸਾਂ ਦੇ ਜਾਦੂਗਰ ਸੰਮੇਲਨ ਨੇ ਵੀ ਇਸ ਗੱਲ ਨੂੰ ਜੋਰ ਸ਼ੋਰ ਨਾਲ ਪ੍ਰਚਾਰਿਆ ਹੈ ਕਿ ਜਾਦੂ ਇੱਕ ਉੱਤਮ ਦਰਜੇ ਦੀ ਕਲਾ ਹੈ। ਉੱਤਰੀ ਸਭਿਆਚਾਰਕ ਕੇਂਦਰ ਪਟਿਆਲਾ ਤੇ ਸਭਿਆਚਾਰਕ ਵਿਭਾਗ ਹਰਿਆਣਾ ਦੇ ਸਹਿਯੋਗ ਨਾਲ ਕੀਤੇ ਗਏ ਇਸ ਜਾਦੂਗਰ ਸੰਮੇਲਨ ਦੇ ਉਦਘਾਟਨੀ ਭਾਸ਼ਨ ਵਿਚ ਹਰਿਆਣਾ ਦੇ ਸਭਿਆਚਾਰਕ ਮਾਮਲਿਆਂ ਬਾਰੇ ਮੰਤਰੀ ਸ੍ਰੀ ਰਾਜੇਸ਼ ਸ਼ਰਮਾ ਨੇ ਸਪੱਸ਼ਟ ਕੀਤਾ ਕਿ ਲੋਕਾਂ ਨੂੰ ਤਾਂਤਰਿਕਾਂ/ਸਿੱਧਾਂ ਦੇ ਚੁੰਗਲ 'ਚੋਂ ਕੱਢ ਕੇ ਉਹਨਾਂ ਨੂੰ ਜਾਦੂ-ਕਲਾ ਬਾਰੇ ਦੱਸਣਾ ਵਿਸ਼ਵ ਜਦੂਗਰ ਭਾਈਚਾਰੇ ਦਾ ਸਰਾਹੁਣ ਯੋਗ ਉੱਦਮ ਹੈ। ਇਸ ਸੰਮੇਲਨ ਦਾ ਪ੍ਰਬੰਧ ਜਾਦੂਗਰਾਂ ਦੀ ਕੌਮਾਂਤਰੀ ਜਥੇਬੰਦੀ 'ਇੰਟ-ਰਨੈਸ਼ਨਲ ਬਰਦਰ ਹੁੱਡ ਆਫ ਮੈਜੀਸ਼ੀਅਨਜ' ਵੱਲੋਂ ਕੀਤਾ ਗਿਆ। ਇਸ ਵਿਚ ਸ੍ਰੀ ਲੰਕਾ, ਨੇਪਾਲ, ਬੰਗਲਾ ਦੇਸ਼, ਦੱਖਣੀ ਅਫਰੀਕਾ ਤੇ ਭਾਰਤ ਦੇ ਵੱਖ ਵੱਖ ਰਾਜਾਂ ਦੇ ਲਗਭਗ 300 ਜਾਦੂਗਰ ਡੈਲੀਗੇਟਾਂ ਨੇ ਭਾਗ ਲਿਆ। ਪੰਜਾਬ 'ਚ ਪਿਛਲੇ ਇੱਕ ਦਹਾਕੇ ਤੋਂ ਲੋਕਾਂ ਨੂੰ ਵਹਿਮਾਂ ਭਰਮਾਂ, ਅੰਧਵਿਸ਼ਵਾਸਾਂ, ਟੂਣਿਆਂ ਤੇ ਗਲਤ ਕਦਰਾਂ ਕੀਮਤਾਂ ਖਿਲਾਫ ਸੁਚੇਤ ਕਰ ਰਹੀ ਤਰਕਸ਼ੀਲ ਸੁਸਾਇਟੀ ਪੰਜਾਬ ਦੀ ਛੇ ਮੈਂਬਰੀ ਟੀਮ ਨੇ ਮਾਸਟਰ ਰਾਜਿੰਦਰ ਸਿੰਘ ਭਦੌੜ ਦੀ ਅਗਵਾਈ ਵਿਚ ਉੱਤਰੀ ਸਭਿਆ-ਚਾਰਕ ਕੇਂਦਰ ਪਟਿਆਲਾ ਦੇ ਸਹਿਯੋਗ ਨਾਲ ਇਸ ਕੌਮਾਂਤਰੀ ਜਾਦੂਗਰ ਸੰਮੇਲਨ ਵਿਚ ਵਿਸ਼ੇਸ਼ ਰੂਪ 'ਚ ਸ਼ਿਰਕਤ ਕੀਤੀ।

ਸੰਮੇਲਨ ਦੇ ਪਹਿਲੇ ਦਿਨ ਵਿਸ਼ਵ ਪ੍ਰਸਿੱਧ ਜਾਦੂਗਰ ਸਮਰਾਟ ਸ਼ੰਕਰ ਨੇ ਆਪਣੀ 30 ਮੈਂਬਰੀ ਟੀਮ ਨਾਲ ਲਗ-ਭਗ ਤਿੰਨ ਘੰਟੇ ਦਰਸ਼ਕਾਂ ਦਾ ਖੂਬ ਮਨੋਰੰਜਨ ਕੀਤਾ। ਉਹਨਾਂ ਹੈਰਾਨ ਕਰ ਦੇਣ ਵਾਲੇ ਜਾਦੂ ਦੇ ਟ੍ਰਿਕ ਪੇਸ਼ ਕਰਦੇ ਹੋਏ ਵਾਰ ਵਾਰ ਸਪੱਸ਼ਟ ਕੀਤਾ ਕਿ 'ਮੈਜਿਕ ਇਜ਼ ਏ ਫਾਈਨ ਆਰਟ'। ਸਮਰਾਟ ਸ਼ੰਕਰ ਨੇ ਕਈ ਟ੍ਰਿਕਾਂ ਨੂੰ ਵਿਅੰਗਾਤਮਕ ਢੰਗ ਨਾਲ ਦਰਸ਼ਕਾਂ ਦੇ ਸਾਹਮਣੇ ਖੋਲ੍ਹਿਆ।

ਦੂਸਰੇ ਦਿਨ ਪ੍ਰਸਿੱਧ ਜਾਦੂਗਰ ਕੇ. ਲਾਲ. ਜੀ ਨੇ ਜਾਦੂਗਰ ਡੈਲੀਗੇਟਾਂ ਨੂੰ ਸੰਬੋਧਨ ਕਰਦਿਆਂ ਇਸ ਉੱਤਮ ਕਲਾ ਨੂੰ ਸਹੀ ਢੰਗ ਨਾਲ ਪ੍ਰਚਾਰਨ ਤੇ ਜੋਰ ਦਿੱਤਾ। ਉਹਨਾਂ ਸਮੂਹ ਜਾਦੂਗਰਾਂ ਨੂੰ ਅਪੀਲ ਕੀਤੀ ਕਿ ਉਹ ਜਾਦੂ ਕਲਾ ਨੂੰ ਅਸ਼ਲੀਲਤਾ, ਦਵੈਤਭਾਵ, ਤੋਂ ਦੂਰ ਰੱਖਦੇ ਹੋਏ ਭਾਰਤ ਦੇ ਇਸ ਸੰਸਕ੍ਰਿਤਕ ਵਿਰਸੇ ਦੀ ਰਾਖੀ ਕਰਨ। ਸੰਮੇਲਨ ਵਿਚ ਜਾਦੂਗਰਾਂ ਦੇ ਕਲਾ ਮੁਕਾਬਲੇ ਵਿਚ ਲਗਭਗ ਪੰਜਾਹ ਜਾਦੂ-ਗਰਾਂ ਨੇ ਭਾਗ ਲਿਆ। ਜਿਨ੍ਹਾਂ 'ਚੋਂ ਪ੍ਰੋ. ਯੋਨਾ ਤਾਮਿਲਨਾਡੂ, ਐਸ. ਭਾਰਗਵੀ ਕਰਨਾਟਕ, ਸੰਜੇ ਗਾਇਕਵਾੜ ਪੂਨਾ, ਮੈਂਡ-ਰਿਕ ਜਾਦੂਗਰ ਬੰਬਈ, ਮਧੂ ਰੰਧਾ ਮਹਾਂਰਾਸ਼ਟਰ, ਵੰਡੇਲੋ ਸ੍ਰੀ ਲੰਕਾ, ਜਾਦੂਗਰ ਡਨਮੈਂ ਕਲਕੱਤਾ, ਮਿਸ ਨੀਲਿਮਾ ਤਿਲਕੇ ਜਮਸ਼ੇਦਪੁਰ ਆਦਿ ਜਾਦੂਗਰਾਂ ਨੇ ਬਹੁਤ ਪ੍ਰਭਾਵਿਤ ਕੀਤਾ। ਸੰਮੇਲਨ ਵਿਚ ਜਾਦੂ-ਕਲਾ ਸਬੰਧੀ ਹੋਏ ਸੈਮੀਨਾਰ / ਗੋਸ਼-ਟੀਆਂ ਵਿਚ ਇਸ ਗੱਲ ਤੇ ਭਰਵੀਂ ਬਹਿਸ ਕੀਤੀ ਗਈ ਕਿਜਾਦੂ-ਕਲਾ ਨੂੰ ਕਿਸ ਤਰ੍ਹਾਂ ਪ੍ਰਚਲਿਤ ਕੀਤਾ ਜਾਵੇ ਤਾਂ ਜੋ ਲੋਕ ਕਲਾ ਦੇ ਉੱਤਮ ਨਮੂਨੇ ਦਾ ਆਨੰਦ ਮਾਣ ਸਕਣ। ਜਾਦੂਗਰ ਭਾਈ-ਚਾਰੇ ਨੇ ਇਸ ਗੱਲ ਤੇ ਵੀ ਰੋਸ ਪ੍ਰਗਟ ਕੀਤਾ ਕਿ ਕੁਝ ਸ਼ੈਤਾਨ ਤਾਂਤਰਿਕ ਆਪਣੇ ਨਿੱਜੀ ਮੁਫਾਦਾਂ ਲਈ ਜਾਦੂ ਕਲਾ ਦਾ ਰੂਪ

ਵਿਗਾੜ ਕੇ ਪੇਸ਼ ਕਰ ਰਹੇ ਹਨ। ਸੈਮੀਨਾਰਾਂ ਦੌਰਾਨ ਪ੍ਰਸਿੱਧ ਜਾਦੂਗਰਾਂ ਜੀ. ਪੀ. ਅੱਪਾਦੁਰਾਈ ਤੇ ਅਸ਼ੋਕ ਭੰਡਾਰੀ ਨੇ ਵੀ ਡੈਲੀਗੇਟਾਂ ਨੂੰ ਸੰਬੋਧਨ ਕੀਤਾ। ਜਾਦੂਗਰ ਭਾਈਚਾਰੇ ਨੇ ਸਰਕਾਰ ਤੋਂ ਮੰਗ ਕੀਤੀ ਕਿ ਉਹ ਜਾਦੂ ਕਲਾ ਦੇ ਵਿਕਾਸ ਲਈ ਜਾਦੂਗਰਾਂ ਦੀ ਕੌਮਾਂਤਰੀ ਜਥੇਬੰਦੀ ਨੂੰ ਸਹਿਯੋਗ ਦੇਵੇ।

ਬਹੁਤੇ ਉੱਚ ਕੋਟੀ ਦੇ ਜਾਦੂਗਰ ਲੋਕਾਂ ਦੇ ਮਨਾਂ 'ਚ ਜਾਦੂ ਸਬੰਧੀ ਭਰਮ ਭੁਲੇਖੇ ਪੈਦਾ ਕਰਨ ਤੇ ਇਸਨੂੰ 'ਗੈਬੀ ਸ਼ਕਤੀ' ਵਜੋਂ ਪ੍ਰਚਾਰਣ ਦੇ ਸਖਤ ਖਿਲਾਫ ਸਨ। ਆਂਧਰਾ, ਕਰਨਾਟਕ, ਪੂਨਾ, ਬੰਗਾਲ, ਮਹਾਰਾਸ਼ਟਰ ਦੇ ਜਾਦੂਗਰ ਡੈਲੀਗੇਟਾਂ ਨੇ ਮੁੱਢਲੀ ਗੱਲਬਾਤ ਦੌਰਾਨ ਇਹ ਮੰਨਿਆ ਕਿ ਜਾਦੂ-ਕਲਾ ਦੇ ਵਿਕਾਸ ਲਈ ਇਸਨੂੰ ਤਾਂਤਰਿਕਾਂ ਦੇ ਘੇਰੇ 'ਚੋਂ ਕੱਢਣਾ ਪਵੇਗਾ। ਆਪੋ-ਆਪਣੇ ਸੂਬਿਆਂ 'ਚ ਫੈਲੇ ਅੰਧਵਿਸ਼ਵਾਸ਼ਾਂ ਬਾਰੇ ਜਾਣਕਾਰੀ ਦਿੰਦਿਆਂ ਉਹਨਾਂ ਦੱਸਿਆ ਕਿ ਉਹ ਸਿਰਫ ਜਾਦੂ-ਕਲਾ ਨੂੰ ਹੀ ਸਮਰਪਿਤ ਹਨ, ਅੰਧ-ਵਿਸ਼ਵਾਸ਼ਾਂ ਦੇ ਖਾਤਮੇ ਲਈ ਸਮਾਜ-ਸੁਧਾਰ ਜਥੇਬੰਦੀਆਂ ਤੇ ਸਰਕਾਰ ਨੂੰ ਹੀ ਯਤਨਸ਼ੀਲ ਹੋਣਾ ਚਾਹੀਦਾ ਹੈ। ਜਦ ਉਹਨਾਂ ਨੂੰ ਪ੍ਰਸਿੱਧ ਜਾਦੂਗਰ ਪੀ. ਸੀ. ਸਰਕਾਰ ਵਲੋਂ ਆਪਣੇ ਆਪ ਨੂੰ 'ਰੂਹਾਨੀ ਬਾਬਾ' ਵਜੋਂ ਪੇਸ਼ ਕਰ ਰਹੇ ਸੱਤਿਆ ਸਾਈਂ ਬਾਬਾ ਦੇ ਪਰਦੇ ਫਾਸ਼ ਕਰਨ ਦੀ ਕਹਾਣੀ ਦੱਸੀ ਗਈ ਤਾਂ ਡੈਲੀਗਟ ਜਾਦੂਗਰਾਂ ਨੇ ਦੱਸਿਆ ਕਿ ਉਹ ਸੱਤਿਆ ਸਾਈਂ ਬਾਬਾ ਵਲੋਂ ਸਧਾਰਨ ਟ੍ਰਿਕ ਵਿਖਾ ਕੇ ਲੋਕਾਂ ਨੂੰ ਗੁੰਮਰਾਹ ਕਰਨ ਦੇ ਢੰਗ ਤਰੀਕਿਆਂ ਦੇ ਸਖਤ ਖਿਲਾਫ ਹਨ। ਇਸ ਸਬੰਧੀ ਜਾਦੂਗਰਾਂ ਦੀ ਕੌਮਾਂਤਰੀ ਜਥੇਬੰਦੀ ਸੱਤਿਆ ਸਾਈਂ ਬਾਬਾ ਖਿਲਾਫ ਕੀਤਾ ਗਿਆ ਅਦਾਲਤੀ ਕੇਸ ਵੀ ਲੜ ਰਹੀ ਹੈ।

ਕਰਨਾਟਕ ਤੋਂ ਆਈ ਜਾਦੂਗਰ ਐੱਸ. ਭਾਰਗਵੀ ਨੇ ਸਾਈਂ ਬਾਬਾ ਦੁਆਰਾ ਹੱਥ ਤੋਂ ਰਾਖ ਪੈਦਾ ਕਰਨ ਵਾਲਾ ਟ੍ਰਿਕ ਸਟੇਜ ਉਪਰ ਖੂਬਸੂਰਤੀ ਨਾਲ ਪੇਸ਼ ਕੀਤਾ। ਬਾਅਦ 'ਚ ਇੱਕ ਮੁਲਾਕਾਤ ਦੌਰਾਨ ਐੱਸ ਭਾਰਗਵੀ ਨੇ ਦੱਸਿਆ ਕਿ ਕਰਨਾਟਕ ਤੇ ਦੇਸ਼ ਦੇ ਹੋਰਨਾਂ ਭਾਗਾਂ ਵਿਚ ਪੇਸ਼ ਕੀਤੇ ਜਾਂਦੇ ਸ਼ੋਆਂ ਵਿਚ ਉਹ ਸਾਂਈ ਬਾਬੇ ਦੇ ਹਵਾ 'ਚੋਂ ਰਾਖ ਪੈਦਾ ਕਰਨ ਦੇ ਟ੍ਰਿਕ ਦਰਸ਼ਕਾਂ ਨੂੰ ਵਿਖਾਉਂਦੀ ਹੈ। ਉਸਨੇ ਦੱਸਿਆ ਕਿ ਉਹਨਾਂ ਹਮੇਸ਼ਾਂ ਇਹ ਪ੍ਰਚਾਰ ਕੀਤਾ ਹੈ ਜਿਹੜੇ ਅਖੌਤੀ ਬਾਬੇ (ਸਾਂਈ ਬਾਬੇ ਵਰਗੇ) ਹੱਥ ਦੀ ਸਫਾਈ ਨਾਲ ਪੇਸ਼ ਕੀਤੇ ਟ੍ਰਿਕਾਂ ਨੂੰ 'ਗੈਬੀ ਤਾਕਤ' ਨਾਲ ਜੋੜਦੇ ਹਨ, ਉਹ ਅਸਲ ਵਿਚ ਲੋਕਾਂ ਨੂੰ ਗੁੰਮਰਾਹ ਕਰਕੇ ਆਪਣੀ ਪ੍ਰਸਿੱਧੀ ਕਰਨ ਦੇ ਚਾਹਵਾਨ ਹੁੰਦੇ ਹਨ। ਐਸ. ਭਰਾਗਵੀ ਦਸਵੀਂ ਜਮਾਤ ਦੀ ਵਿਦਿਆਰਥੀ ਹੈ ਤੇ ਪ੍ਰਸਿੱਧ ਬਾਲ ਜਾਦੂਗਰਾਂ ਵਿਚ ਉਸਦਾ ਵਿਸ਼ੇਸ਼ ਸਥਾਨ ਹੈ।

ਸਾਰਕ ਜਾਦੂਗਰ ਸੰਮੇਲਨ ਵਿਚ ਜਿੱਥੇ ਜਾਦੂ ਦੇ ਸਟੇਜੀ ਸ਼ੋਅ ਪੇਸ਼ ਕੀਤੇ ਗਏ ਉੱਥੇ ਛੋਟੇ ਪਰ ਦਿਲਚਸਪ ਟ੍ਰਿਕ ਵੀ ਛੋਟੇ ਇਕੱਠਾਂ ਵਿਚ ਜਾਦੂਗਰਾਂ ਨੇ ਪੇਸ਼ ਕੀਤੇ। ਦਿੱਲੀ ਤੋਂ ਆਏ ਜਾਦੂਗਰਾਂ ਨੇ ਮਜਮਾਂ ਲਗਾ ਆਪਣੀ ਜਾਦੂ ਕਲਾ ਦੇ ਜੌਹਰ ਵਿਖਾਏ। ਲੋਕਾਂ ਨੂੰ ਜਾਦੂ ਦੀ ਉੱਤਮ ਕਲਾ ਤੋਂ ਜਾਣੂ ਕਰਵਾਉਣ ਤੇ ਤਾਂਤਰਿਕ/ਬਾਬਿਆਂ ਦੇ ਜਾਦੂ ਸਬੰਧੀ ਕੀਤੇ ਜਾਂਦੇ ਗੁੰਮਰਾਹਕੁੰਨ ਪ੍ਰਚਾਰ ਨੂੰ ਰੱਦ ਕਰਨ ਲਈ ਭਾਰਤ ਵਿਚ ਪਹਿਲੀ ਵਾਰ ਹੋਇਆ 'ਸਾਰਕ ਜਾਦੂਗਰ ਸੰਮੇਲਨ' ਹਰ ਪੱਖੋਂ ਸਫਲ ਰਿਹਾ। ਸੰਮੇਲਨ ਦੌਰਾਨ ਸਭਿਆਚਾਰਕ ਮਾਮਲੇ ਵਿਭਾਗ ਪੰਜਾਬ ਦੇ ਡਾਇਰੈਕਟਰ ਸ: ਜਸਵੀਰ ਸਿੰਘ ਆਹਲੂਵਾਲੀਆ ਤੇ ਉਤਰੀ ਸਭਿਆਚਾਰਕ ਕੇਂਦਰ ਪਟਿਆਲਾ ਦੇ ਅਧਿਕਾਰੀ ਸ੍ਰੀ ਰਜੇਸ਼ ਮੋਂਗਾ ਨੇ ਆਪਣਾ ਭਰਪੂਰ ਯੋਗਦਾਨ ਪਾਇਆ। ਦੱਖਣੀ ਅਫਰੀਕਾ ਦੇ ਪ੍ਰਸਿੱਧ ਜਾਦੂਗਰ 81 ਸਾਲਾ ਕਾਰਦਾਨੀ ਨੇ ਸੰਮੇਲਨ 'ਚ ਮੁੱਖ ਮਹਿਮਾਨ ਵਜੋਂ ਸ਼ਿਰਕਤ ਕੀਤੀ ਜਦਕਿ ਆਈ. ਐੱਮ. ਬੀ ਦੇ ਪ੍ਰਧਾਨ ਸ੍ਰੀ ਹੇਮ ਚੰਦ ਜੈਨ ਤੇ ਸਕੱਤਰ ਸ੍ਰੀ ਰਾਜ ਕੁਮਾਰ ਨੇ ਦਿਨ ਰਾਤ ਇੱਕ ਕਰਕੇ ਇਸ ਚਾਰ ਰੋਜ਼ਾ ਸਾਰਕ ਜਾਦੂਗਰ ਸੰਮੇਲਨ ਨੂੰ ਸਫਲਤਾ ਪੂਰਵਕ ਨੇਪਰੇ ਚੜ੍ਹਾਇਆ।

— ਰਾਮ ਸਵਰਨ

## ਖੂਹੀਆਂ ਸਰਵਰ 'ਚ ਹਿਪਨੋਟਿਜ਼ਮ ਸਬੰਧੀ ਕੈਂਪ

18 ਅਪ੍ਰੈਲ ਨੂੰ ਅਬਹੋਰ ਲਾਗਲੇ ਪਿੰਡ ਖੂਹੀਆਂ ਸਰਵਰ ਵਿਖੇ ਤਰਕਸ਼ੀਲ ਸੋਸਾਇਟੀ ਪੰਜਾਬ ਵਲੋਂ ਹਿਪਨੋਟਿਜ਼ਮ ਸਬੰਧੀ ਕੈਂਪ ਆਯੋਜਿਤ ਕੀਤਾ ਗਿਆ। ਜਿਸ ਵਿਚ ਰਾਜਿੰਦਰ ਭਦੌੜ, ਗੁਰਚਰਨ ਖੇਮੋਆਣਾ, ਕ੍ਰਿਸ਼ਨ ਬਰਗਾੜੀ, ਆਦਿ ਤਰਕਸ਼ੀਲ ਆਗੂਆਂ ਨੇ ਹਿਪਨੋਟਿਜ਼ਮ ਸਬੰਧੀ ਪੂਰੀ ਜਾਣਕਾਰੀ ਦੇਣ ਦੇ ਨਾਲ 2 ਹਿਪਨੋਟਿਜ਼ਮ ਸਬੰਧੀ ਦਿਲਚਸਪ ਤਜਰਬੇ ਕਰਕੇ ਵਿਖਾਏ। ਇਸ ਸਮੇਂ ਮੁਕਤਸਰ-ਲੱਖੋਵਾਲੀ ਇਕਾਈ ਵੱਲੋਂ ਮੈਜਿਕ ਸ਼ੋਅ ਵੀ ਪੇਸ਼ ਕੀਤਾ ਗਿਆ।

ਅਬਹੋਰ ਇਲਾਕੇ ਵਿਚ ਤਰਕਸ਼ੀਲ ਸਰਗਰਮੀਆਂ ਵਧਾਉਣ ਲਈ ਸੁਸਾਇਟੀ ਦਾ ਇਹ ਪਹਿਲਾ ਸਫਲ ਯਤਨ ਸੀ।



—ਨਾਨ—ਰੇਜੀਡੈਂਟ ਇੰਡੀਅਨਜ਼ ਫਾਰ ਸੈਕੂਲਰਿਜ਼ਮ ਐਂਡ ਡੈਮੋਕਰੇਸੀ ਦੀ

# ਪਬਲਿਕ ਸਟੇਟਮੈਂਟ

ਅਦਾਰਾ ਤਰਕਸ਼ੀਲ ਪਰਵਾਸੀ ਭਾਰਤੀਆਂ ਦੀ ਜਥੇਬੰਦੀ' ਨਾਨ-ਰੈਜ਼ੀਡੈਂਟ ਇੰਡੀਅਨਜ਼ ਫਾਰ ਸੈਕੂਲਰਿਜ਼ਮ ਐਂਡ ਡੈਮੋਕਰੇਸੀ' ਰਾਹੀਂ ਇਸ ਅਦਾਰੇ ਨੂੰ ਭੇਜੀ ਗਈ ਅਯੁੱਧਿਆ ਦੇ ਪ੍ਰਸੰਗ ਵਿੱਚ ਇਹ ਸੇਟਟਮੈਂਟ ਨੂੰ ਛਾਪਣ ਦਾ ਮਾਣ ਮਹਿਸੂਸ ਕਰ ਰਹੇ ਹਾਂ-ਅਦਾਰਾ ਤਰਕਸ਼ੀਲ

ਅਸੀਂ ਬਦੇਸ਼ੀ ਵਸੇ ਭਾਰਤੀ ਮੂਲ ਦੇ ਲੋਕ ਅਯੁਧਿਆ ਦੇ ਪ੍ਰਸੰਗ ਵਿੱਚ ਪਿਛੇ ਜਿਹੇ ਘਟੀਆਂ ਘਟਨਾਵਾਂ ਜਿਸ ਤਰਾਂ 460 ਸਾਲ ਪੁਰਾਣੀ ਮਸਜਿਦ ਦਾ ਢਹਿ ਢੇਹੀ ਕਰਨ 'ਅਤੇ ਇਸਤੋਂ ਪਿਛੋਂ ਸੈਂਕੜੇ ਮਾਸੂਮ ਜਿੰਦਾਂ ਦਾ ਕਤਲੇਆਮ ਆਦਿ ਤੇ ਬੇਹੱਦ ਦੁਖ ਮਹਿਸਸੂ ਕਰਦੇ ਹਾਂ।

ਜਾਂਗਲੀ ਢੰਗ ਨਾਲ ਇਤਿਹਾਸਕ ਬਾਬਰੀ ਮਸਜ਼ਿਦ ਦਾ ਸਫਾਇਆ ਨਾ ਕੇਵਲ ਮੁਸਲਮਾਨਾਂ ਉਪਰ ਹਮਲਾ ਅਤੇ ਨਫਰਤ ਦਾ ਇਜ਼ਹਾਰ ਹੈ ਸਗੋਂ ਇਹ ਭਾਰਤੀ ਲੋਕਾਂ ਦੇ ਮੁਢਲੇ ਹੱਕਾਂ ਲਈ ਵੀ ਖਤਰੇ ਦਾ ਅਲਾਰਮ ਹੈ। ਜਿਥੇ ਇਹ ਭਾਰਤੀ ਗਣਤੰਤਰ ਲਈ ਖਤਰੇ ਦਾ ਘੁੱਘੂ ਹੈ ਉਥੇ ਇਸਦੀ ਧਰਮ ਨਿਰਪੱਖਤਾ ਦੀ ਧਾਰਨਾਂ ਤੇ ਵੀ ਗਹਿਰੀ ਸੱਟ ਹੈ। ਸਦੀਆਂ ਤੋਂ ਉਸਰੇ ਭਾਰਤੀ ਸਮਾਜ ਦੇ ਸਾਂਝੀਵਾਲਤਾ ਦੇ ਵਿਸ਼ਵਾਸ਼, ਜਿਸਨੇ ਬਹੁ-ਧਰਮੀ ਅਤੇ ਬਹੁ-ਸਭਿਆਚਾਰਕ ਸਾਂਝ ਨੂੰ ਬਲ ਦਿੱਤਾ ਉਪਰ ਇਹ ਇੱਕ ਗਹਿਰਾ ਵਾਰ ਹੈ। ਇਹ ਉਹ ਵਿਸਵਾਸ਼ ਤੇ ਸੱਟ ਹੈ ਜੋ ਹਿੰਦੂ ਧਰਮ ਅੰਦਰ ਵੀ ਬੀਜ਼ ਰੂਪ ਵਿੱਚ ਪਿਆ ਹੈ।

ਬਾਬਰੀ ਮਸਜ਼ਿਦ ਦਾ ਢਾਹ ਦੇਣਾ ਸ਼ਾਵਨਵਾਦੀ ਹਿੰਦੂ ਸੰਗਠਨਾਂ ਦੀ ਇੱਕ ਕੁਙਰ ਸੋਚ ਦਾ ਪ੍ਰਗਟਾਵਾ ਹੈ ਜੋ ਹਿੰਦੂਤਵਾ ਦੇ ਨਾਮ ਤੇ ਗੈਰ ਜਮਹੂਹੀ ਅਜੰਡੇ ਨੂੰ ਭਾਰਤੀ ਲੋਕਾਂ ਉਪਰ ਠੋਸਣ ਦੇ ਯਤਨ ਦਾ ਇੱਕ ਭਾਗ ਹੈ। ਅਨੇਕਾਂ ਸਾਲਾਂ ਤੋਂ ਇਹ ਸੰਗਠਨ ਸਧਾਰਨ ਲੋਕਾਂ ਦੇ ਜ਼ਜ਼ਬਾਤਾਂ ਨੂੰ ਧਰਮ ਦੇ ਨਾਮ ਤੇ ਭੜਕਾਉਣ ਅਤੇ ਉਹਨਾਂ ਦਾ ਰਾਜਨੀਤੀਕਰਨ ਵਿੱਚ ਰੁਝੇ ਹੋਏ ਹਨ। ਇਹ ਸੰਗਠਨ ਗੈਰ-ਹਿੰਦੂ ਵਿਸ਼ਵਾਸਾਂ ਵਾਲੇ ਲੋਕਾਂ ਦੇ ਖਿਲਾਫ ਨਫਰਤ ਅਤੇ ਅਸਿਹਨਸ਼ੀਲਤਾ ਪੈਦਾ ਕਰਨ ਦੇ ਯਤਨ ਕਰਦੇ ਆ ਰਹੇ ਹਨ। ਇਸੇ ਕਰਕੇ ਅਨੇਕ ਸਾਲਾਂ ਤੋਂ ਉਹ ਮੰਦਰ ਮਸਜਿਦ ਦੇ ਮੁਦੇ ਨੂੰ ਵਾਰ ਵਾਰ ਉਭਾਰਦੇ ਆਏ ਹਨ ਅਤੇ ਉਹਨਾਂ ਦੀ ਮੂਲਵਾਦੀ ਕੱਟੜ ਸੋਚ ਉਸੇ ਸਮੇਂ ਨੰਗੀ ਹੋ ਗਈ ਸੀ ਜਦ ਉਹ ਮੰਦਰ ਮਸਜਿਦ ਮਸਲੇ ਦੇ ਕਿਸੇ ਇਨਸਾਫਪਸੰਦ ਹੱਲ ਤੋਂ ਸਦਾ ਮੁਨਕਰ ਹੁੰਦੇ ਰਹੇ ਹਨ।

ਅਸੀਂ ਭਾਰਤੀ ਮੂਲ ਦੇ ਪ੍ਰਵਾਸੀ ਲੋਕ, ਜਿਹਨਾਂ ਨੂੰ ਭਾਰਤੀ ਸਮਾਜ ਦੀਆਂ ਅਮੀਰ ਧਾਰਨਾਵਾਂ ਅਤੇ ਇਸਦੀ ਬਹੁ-ਧਰਮੀ ਅਤੇ ਬਹੁ-ਸਭਿਆਚਾਰਕ ਬਣਤਰ ਤੇ ਮਾਣ ਹੈ ਪਿਛੇ ਜਿਹੇ ਫਿਰਕਾਪ੍ਰਸਤਾਂ ਵਲੋਂ ਕੀਤੀਆਂ ਗਈਆਂ ਕਾਰਵਾਈਆਂ ਦੀ ਸਖਤ ਨਿਖੇਦੀ ਕਰਦੇ ਹਾਂ ਅਤੇ ਇਹਦੇ ਉਭਾਰ ਤੇ ਬੇ-ਹੱਦ ਦੁੱਖ ਦਾ ਇਜ਼ਹਾਰ ਕਰਦੇ ਹਾਂ।

ਅਸੀਂ ਭਾਰਤੀ ਸਮਾਜ ਦੇ ਵੱਡੇ ਹਿੱਸੇ ਵਲੋਂ, ਜਿਸ ਵਿੱਚ ਸਵੈ ਹਿੰਦੂ ਸ਼ਾਮਲ ਹਨ, ਵਲੋਂ ਕੀਤੀ ਗਈ ਭਰਵੀਂ ਨਿਖੇਦੀ ਦੀ ਸ਼ਲਾਘਾ ਕਰਦੇ ਹਾਂ। ਅਸੀਂ ਅਜਿਹੀਆਂ ਗਤੀਵਿਧੀਆਂ ਦੇ ਖਿਲਾਫ ਜੂਝ ਰਹੇ ਧਰਮ ਨਿਰਪੱਖ ਅਤੇ ਜਮੂਹਰੀਅਤ ਪਸੰਦ ਲੋਕਾਂ ਦੇ ਨਾਲ ਆਪਣੀ ਸਹਿਮਤੀ ਪਰਗਟ ਕਰਦੇ ਹਾਂ।

ਅਸੀਂ ਭਾਰਤ ਦੀ ਕੇਂਦਰ ਸਰਕਾਰ ਦੀ ਨਿਹਿਲਤਾ ਦੀ ਨੀਤੀ ਜਿਸਨੇ ਬਾਬਰੀ ਮਸਜਿਦ ਨੂੰ ਬਚਾਉਣ ਲਈ ਸਮੇਂ ਸਿਰ ਕੋਈ ਕਾਰਵਾਈ ਨਹੀਂ ਕੀਤੀ ਅਤੇ ਹਿੰਦੂ ਸ਼ਾਵਨਵਾਦੀਆਂ ਅੱਗੇ ਗੋਡੇ ਟੇਕ ਲੈਣ ਦੀ ਵੀ ਨਿਖੇਦੀ ਕਰਦੇ ਹਾਂ। ਕੇਂਦਰ ਸਰਕਾਰ ਫਿਰਕਪ੍ਰਸਤਾਂ ਨੂੰ ਨਿਖੇੜਨ ਵਿੱਚ ਬੁਰੀ ਤਰਾਂ ਨਕਾਮ ਰਹੀ, ਖਾਸ ਕਰਕੇ ਹਿੰਦੂ ਸੰਗਠਨਾਂ ਉਪਰ ਗੈਰ ਪ੍ਰਭਾਵੀ ਪਾਬੰਦੀਆਂ ਦਾ ਦਿਖਾਵਾ ਕਰਕੇ ਅੱਖਾਂ ਪੂੰਝਣ ਵਾਲੀ ਕਾਰਵਾਈ ਦੀ ਨਿੰਦਿਆ ਕਰਦੇ ਹਾਂ। ਬਾਬਰੀ ਮਸਜਿਦ ਦੀ ਥਾਂ ਤੇ ਰਾਮ ਮੰਦਰ ਵਾਸਤੇ ਉਸਾਰੇ ਗਏ ਥੜ੍ਹੇ ਤੇ ਭਾਰਤੀ ਜਨਤਾ ਪਾਰਟੀ ਦੇ ਸਮੱਰਥਕਾਂ ਨੂੰ ਮੱਥਾ ਟੇਕਣ ਦੀ ਇਜ਼ਾਜ਼ਤ ਦੇਣ ਦੀ ਕਾਰਵਾਈ ਨਿਖੇਦਜਨਕ ਹੈ।

ਜੋ ਕੁਝ ਵੀ ਭਾਰਤ ਵਿੱਚ ਵਾਪਰ ਰਿਹਾ ਹੈ ਇਹ ਹਿੰਦੂ ਬਨਾਮ ਮੁਸਲਮਾਨ ਨਹੀਂ ਸਗੋਂ ਇਹ ਹਿੰਦੂ ਬਨਾਮ ਗੈਰ-ਹਿੰਦੂ ਹੈ। ਇਹ ਸੰਘਰਸ਼, ਇੱਕ ਪਾਸੇ ਕੱਟੜ ਪੰਥੀ ਤੇ ਫਾਸ਼ੀਵਾਦੀ ਤਾਕਤਾਂ ਅਤੇ ਦੂਸਰੇ ਪਾਸੇ ਜਮਹੂਰੀਅਤ ਪਸੰਦ ਅਤੇ ਧਰਮ ਨਿਰਪੱਖ ਤਾਕਤਾਂ ਵਿੱਚਕਾਰ ਸੰਘਰਸ਼ ਹੈ।

ਅੱਜ ਦੀ ਸਭ ਤੋਂ ਅਹਿਮ ਜਰੂਰਤ ਮੁਸਲਮਾਨਾਂ ਅਤੇ ਹੋਰ ਘੱਟ ਗਿਣਤੀਆਂ ਦੇ ਵਿਸ਼ਵਾਸ ਨੂੰ ਮੁੜ-ਬਹਾਲ ਕਰਨ ਅਤੇ ਉਸਾਰਨ ਦੀ ਹੈ। ਹਰ ਭਾਰਤੀ ਦੇ ਇਸ ਵਿਸ਼ਵਾਸ ਨੂੰ ਬਲ ਮਿਲਨਾ ਚਾਹੀਦਾ ਹੈ ਕਿ ਭਾਰਤ ਉਹਨਾਂ ਦਾ ਵੀ ਹੈ ਅਤੇ ਉਹ ਇਥੇ ਮਾਣ ਅਤੇ ਸਤਿਕਾਰ ਨਾਲ ਰਹਿ ਸਕਦੇ ਹਨ।

ਅਸੀਂ ਆਪਣਾ ਪੂਰਨ ਸਹਿਯੋਗ ਇਸ ਵਿਸ਼ਵਾਸ ਦੀ ਸਥਾਪਤੀ ਲਈ ਦੇਣ ਦਾ ਵਾਅਦਾ ਕਰਦੇ ਹਾਂ।

ਵਲੋਂ: ਹਰੀ ਸ਼ਰਮਾ ਬਰਨਵੀ [ਕਨੇਡਾ]
ਡਾ. ਵੇਦ ਪ੍ਰਕਾਸ਼ ਵਾਟੁਕ (ਅਮਰੀਕਾ) ਤੇ ਹੋਰ 350
ਪ੍ਰਵਾਸੀ ਭਾਰਤੀ।

# ਦੁਨੀਆਂ ਦਾ ਸਭ ਤੋਂ ਵੱਡਾ ਜਾਨਵਰ

ਨੀਲੀ ਵੇਲ੍ਹ, ਜਿਸਨੂੰ ਗਲਤ ਤੌਰ ਤੇ ਨੀਲੀ ਵੇਲ੍ਹ ਮੱਛੀ ਵੀ ਕਹਿ ਦਿੱਤਾ ਜਾਂਦਾ ਹੈ, ਦੁਨੀਆਂ ਦਾ ਸਭਤੋਂ ਵੱਡਾ ਜਾਨਵਰ ਹੈ। ਇਹ ਧਰਤੀ ਉਪਰਲੇ ਅਜੋਕੇ ਜੀਵਾਂ ਤੋਂ ਤਾਂ ਵੱਡੀ ਹੈ ਹੀ। ਇਹ ਮੰਨਿਆ ਜਾਂਦਾ ਹੈ ਕਿ ਪ੍ਰਿਥਵੀ ਉਪਰ ਪਹਿਲਾਂ ਵੀ ਐਡੇ ਵੱਡੇ ਆਕਾਰ ਦਾ ਕੋਈ ਜੀਵ ਨਹੀਂ ਹੋਇਆ ਹੈ। ਮਹਾਂ-ਆਕਾਰੀ ਡਾਇਨੋਸਾਰ ਵੀ [ਜਿੰਨਾਂ ਦੇ ਅਵਸ਼ੇਸ਼ ਸਾਨੂੰ ਪ੍ਰਾਪਤ ਹੋਏ ਹਨ] ਆਕਾਰ ਵਿੱਚ ਇਸਦੇ ਬਰਾਬਰ ਨਹੀਂ ਸਨ ਪਹੁੰਚਦੇ। ਇਸਦੀ ਔਸਤ ਲੰਬਾਈ 27.4 ਮੀਟਰ ਭਾਵ 91 ਫੁਟ ਹੈ ਜਦ ਕਿ ਵੈਸੇ 34 ਮੀਟਰ ਲੰਬਾਈ ਵਾਲੀ ਵੇਲ੍ਹ ਵੀ ਰਿਕਾਰਡ ਵਿੱਚ ਹੈ। ਇਸਦਾ ਔਸਤ ਭਾਰ 187 ਟਨ (187000 ਕਿਲੋਗ੍ਰਾਮ) ਹੈ ਜੋ 35 ਹਾਥੀਆਂ ਦੇ ਜਾਂ ਸਮਝ ਲਵੋ 2500 ਆਦਮਿਆਂ ਦੇ ਭਾਰ ਦੇ ਬਰਾਬਰ ਹੈ। ਇਸਦਾ ਕੇਵਲ ਦਿਲ ਹੀ ਮਰੂਤੀ ਕਾਰ ਜਿੰਨਾ ਵਜਨੀ ਹੁੰਦਾ ਹੈ ਜੋ ਇਸਦੇ 7500 ਲੀਟਰ ਖੂਨ ਨੂੰ ਸਾਰੇ ਸ਼ਰੀਰ ਵਿੱਚ ਭੇਜਦਾ ਹੈ।

ਆਪਣੇ ਆਕਾਰ ਤੋਂ ਇਲਾਵਾ ਇਹ ਹੋਰ ਵੀ ਬਹੁਤ ਪੱਖਾਂ ਤੋਂ ਬੜਾ ਦਿਲਚਸਪ ਜੀਵ ਹੈ। ਸਭ ਤੋਂ ਖਾਸ ਗੱਲ ਇਹ ਹੈ ਕਿ ਵੇਲ੍ਹ ਇੱਕ ਮੱਛੀ ਨਹੀਂ ਹੈ। ਇਹ ਇੱਕ ਦੁੱਧ ਚੁੰਘਾਊ ਜੀਵ ਹੈ। ਸਮੁੰਦਰ ਵਿੱਚ ਰਹਿਣ ਸਦਕਾ ਜਿਸਦਾ ਸਰੀਰ ਮੱਛੀ ਵਰਗਾ ਬਣਿਆ ਹੋਇਆ ਹੈ। ਅਤੇ ਦੁੱਧ ਵੀ ਇਹ ਕੋਈ ਥੋੜਾ ਘਣਾ ਨਹੀਂ ਦਿੰਦੀ ਸਗੋਂ 3 ਟਨ ਤੀਕ ਦੁੱਧ ਰੋਜਾਨਾ ਪੈਦਾ ਕਰਦੀ ਹੈ। ਇਸਦੇ ਇੱਕ ਬੱਚੇ ਨੂੰ ਅੱਧਾ ਕੁ ਟਨ ਦੁੱਧ ਤਾਂ ਹਰ ਰੋਜ ਚਾਹੀਦਾ ਹੀ ਹੈ ਅਤੇ ਇਹ ਅੱਧਾ ਟਨ ਦੁੱਧ ਪੀਣ ਵਾਲੇ ਇਸਦੇ ਬੱਚੇ ਦਾ ਭਾਰ ਰੋਜਾਨਾ 1 ਕੁਇੰਟਲ ਤੋਂ ਵੀ ਵੱਧ ਵਧਦਾ ਹੈ।

ਦੁੱਧ ਚੁੰਘਾਊ ਜਾਨਵਰ ਹੋਣ ਕਰਕੇ ਇਹ ਮੱਛੀ ਵਾਂਗ ਪਾਣੀ ਵਿੱਚ ਹੀ ਸਾਹ ਨਹੀਂ ਲੈ ਸਕਦੀ ਸਗੋਂ ਸਾਹ ਲੈਣ ਲਈ ਇਸਨੂੰ ਪਾਣੀ ਦੇ ਤਲ ਤੇ ਆਉਣਾ ਪੈਂਦਾ ਹੈ ਪਰ ਇਹ ਸਾਹ ਕਾਫੀ ਵੱਡਾ ਖਿਚਦੀ ਹੈ ਅਤੇ ਇੱਕ ਵਾਰ ਸਾਹ ਲੈਕੇ ਕਈ ਵਾਰ ਘੰਟਾ ਭਰ ਵੀ ਪਾਣੀ ਅੰਦਰ ਰਹਿ ਲੈਂਦੀ ਹੈ।

ਹਵਾ ਵਿੱਚ ਸਾਹ ਲੈਣ ਦੇ ਬਾਵਜੂਦ ਵੀ ਇਹ ਪਾਣੀ ਤੋਂ ਬਾਹਰ ਨਹੀਂ ਰਹਿ ਸਕਦੀ। ਕਾਰਣ ਇਹ ਹੈ ਕਿ ਇਸਦਾ ਐਡਾ ਵੱਡਾ ਸ਼ਰੀਰ ਪਾਣੀ ਵਿੱਚ ਹੀ ਕਾਇਮ ਰਹਿ ਸਕਦਾ ਹੈ। ਜੇ ਇਹ ਪਾਣੀ ਤੋਂ ਬਾਹਰ ਆ ਜਾਵੇ ਤਾਂ ਇਸਦੇ ਆਪਣੇ ਭਾਰ ਨਾਲ ਹੀ ਇਸਦਾ ਸ਼ਰੀਰ ਫਿਸ ਜਾਂਦਾ ਹੈ ਅਤੇ ਇਸਦੀ ਮੌਤ ਹੋ ਜਾਂਦੀ ਹੈ। ਕਈ ਵਾਰ ਅਜਿਹਾ ਹੋ ਜਾਂਦਾ ਹੈ ਜਦ ਪਾਣੀ ਦੀ ਛੱਲ ਨਾਲ ਵੇਲ੍ਹ ਕਿਨਾਰੇ ਤੇ ਆ ਜਾਂਦੀ ਹੈ ਪਰ ਛੱਲ ਤੇਜੀ ਨਾਲ ਪਿੱਛੇ ਮੁੜਨ ਤੇ ਇਹ ਵਾਪਸ ਨਹੀਂ ਮੁੜ ਸਕਦੀ ਅਤੇ ਕਿਨਾਰੇ ਤੇ ਰਹਿ ਜਾਂਦੀ ਹੈ ਤਦ ਇਸਦੇ ਸ਼ਰੀਰ ਦਾ ਹੇਠਲਾ ਭਾਗ ਉਪਰਲੇ ਦਾ ਭਾਰ ਬਰਦਾਸ਼ਤ ਨਾ ਕਰਦਾ ਹੋਇਆ ਫਿਸ ਜਾਂਦਾ ਹੈ।

ਖਾਣ ਨੂੰ ਇਹ ਕੋਈ ਵੱਡੇ ਜਾਨਵਰ ਨਹੀਂ ਖਾਂਦੀ ਸਗੋਂ ਇਸਦੇ ਖਾਣ ਦਾ ਢੰਗ ਇਹ ਹੈ ਕਿ ਇਹ ਮੂੰਹ ਖੋਲ੍ਹ ਕੇ ਬਹੁਤ ਪਾਣੀ ਮੂੰਹ ਵਿੱਚ ਭਰ ਲੈਂਦੀ ਹੈ, ਫਿਰ ਪਾਣੀ ਬਾਹਰ ਨਿਕਲ ਜਾਂਦਾ ਹੈ ਜਦ ਕਿ ਛੋਟੇ ਛੋਟੇ ਜੀਵ ਇਸਦੇ ਖਾਣ ਲਈ ਅੰਦਰ ਰਹਿ ਜਾਂਦੇ ਹਨ।

ਅੰਤ ਵਿੱਚ ਇਸਦੀ ਹੋਰ ਖਾਸੀਅਤ ਇਹ ਹੈ ਕਿ ਵੇਲ ਬੋਲ ਸਕਦੀ ਹੈ। ਇਹ ਆਪਸ ਵਿੱਚ ਬੋਲ ਕੇ ਸੰਪਰਕ ਕਰਦੀਆਂ ਹਨ। ਇਹਨਾਂ ਦੀ ਆਵਾਜ ਕਾਫੀ ਪਿਆਰੀ ਹੁੰਦੀ ਹੈ ਜਿਸ ਕਰਕੇ ਇਹਨਾਂ ਦੀਆਂ ਆਵਾਜ਼ਾਂ ਨੂੰ ਵੇਲ੍ਹ ਗੀਤ ਕਿਹਾ ਜਾਂਦਾ ਹੈ। [ਇਸਦੀ ਤੁਲਨਾ ਵਿੱਚ ਮੱਛੀਆਂ ਬੋਲਦੀਆਂ ਨਹੀਂ ਹਨ ਇਸੇ ਕਰਕੇ ਅੰਗਰੇਜੀ ਭਾਸ਼ਾ ਦਾ ਮੁਹਾਵਰਾ ਹੈ As quiet as a fish]

—ਰਾਜਪਾਲ

---

ਹਰ ਉਸ ਬੰਦੇ ਦਾ ਮਜ਼ਾਕ ਉਡਾਉਣਾ ਚਾਹੀਦਾ ਹੈ,
ਜੋ ਆਪਣੀ ਜਿੰਦਗੀ ਦੀਆਂ ਨਿਗੂਣੀਆਂ ਘਾਟਾਂ ਤੇ
ਦੁੱਖਾਂ ਸਦਕਾ ਦੁਨੀਆਂ ਦੇ
ਖਿਲਾਫ ਹੋ ਜਾਂਦਾ ਹੈ।

—ਗੋਰਕੀ

ਮੈਂ ਹਰ ਉਸ ਥਾਂ ਤੇ ਹਾਂ
ਜਿੱਥੇ ਹੰਝੂ ਜਾਂ ਪੀੜ ਹੈ।
ਮੈਂ ਮੁੜ ਮੁੜ ਸਲੀਬ ਤੇ ਚੜਿਆ ਹਾਂ
ਅੱਖ ਚੋਂ ਚੋਣ ਵਾਲੇ
ਹਰ ਹੰਝੂ ਲਈ।

—ਮਾਈਕੋਵਸਕੀ



# ਸੰਪਾਦਕ ਦੀ ਡਾਕ

★ ਸੰਪਾਦਕ ਜੀਓ,

'ਮੈਨੂੰ ਪੂਰਨ ਤੌਰ ਤੇ ਮਹਿਸੂਸ ਹੋ ਗਿਆ ਹੈ ਕਿ ਇਹ ਇਨਸਾਨ ਦੀ ਵਿਅਕਤੀਗਤ ਸੋਚ ਹੈ ਜੋ ਉਸ ਨੂੰ ਚੜ੍ਹਦੀ ਕਲਾ ਵੱਲ ਜਾਂ ਫਿਰ ਢਹਿੰਦੀ ਕਲਾ ਵੱਲ ਲੈ ਜਾਂਦੀ ਹੈ। ਜੇਕਰ ਤੁਹਾਡੇ ਉੱਚੇ ਆਦਰਸ਼ ਅਤੇ ਸਹੀ ਸਿੱਖਿਆਵਾਂ ਮੇਰਾ ਮਾਰਗ ਦਰਸ਼ਨ ਨਾ ਕਰਦੇ ਤਾਂ ਇਹ ਯਕੀਕਨ ਸੀ ਕਿ ਮੇਰੇ ਲਈ ਜਿੰਦਗੀ ਸ਼ਬਦ ਦੀ ਪ੍ਰੀਭਾਸ਼ਾ ਕੁੱਝ ਹੋਰ ਹੀ ਬਣ ਜਾਣੀ ਸੀ। ਹੁਣ ਮੈਂ ਘਰ ਅੰਦਰ, ਕਲਾਸ ਅੰਦਰ ਅਤੇ ਆਪਣੀਆਂ ਸਹੇਲੀਆਂ ਵਿਚ ਬੜੇ ਪਿਆਰ ਅਤੇ ਉਤਸ਼ਾਹ ਨਾਲ ਵਿਚਰਦੀ ਅਤੇ ਹਰ ਕੰਮ ਨੂੰ ਬੜੇ ਸ਼ੌਂਕ ਨਾਲ ਕਰਦੀ ਹਾਂ।

ਭਾਵੇਂ ਮੈਨੂੰ ਸਕੂਲ ਲੈਵਲ ਤੇ ਕਈ ਵਾਰ ਤੁਹਾਡੇ ਵਿਚਾਰ ਸੁਣਨ ਦਾ ਸੁਭਾਗ ਪ੍ਰਾਪਤ ਹੋਇਆ ਸੀ। ਪ੍ਰੰਤੂ ਉਸ ਸਮੇਂ ਇੱਕ ਤਾਂ ਕਿਸੇ ਗੱਲ ਨੂੰ ਘੋਖਣ ਦੀ ਸਮਰਥਾ ਘੱਟ ਸੀ ਤੇ ਦੂਸਰਾ ਗਿਆਨ ਦੀ ਘਾਟ ਵੀ ਸੀ। ਸਕੂਲ ਤੋਂ ਬਾਅਦ ਮੈਂ ਲਗਾਤਾਰ ਤਰਕਸੀਲ ਸੁਸਾਇਟੀ ਦਾ ਸਾਹਿਤ ਪੜ੍ਹਿਆ ਅਤੇ ਮੈਂ ਧਾਗੇ ਤਵੀਤਾਂ, ਟੂਣੇ ਹਥੌਲੇ ਆਦਿ ਦਾ ਵਿਰੋਧ ਕਰਨ ਲੱਗ ਪਈ ਸਾਂ ਪ੍ਰੰਤੂ ਅਜੇ ਤੱਕ ਮੇਰੇ ਵਿਗਿਆਨਕ ਵਿਚਾਰਾਂ ਵਿਚ ਏਨੀ ਪ੍ਰਪੱਕਤਾ ਨਹੀਂ ਸੀ ਆਈ ਕਿ ਮੈਂ ਖੁਲੇ ਆਮ ਰੱਬ ਦੀ ਹੋਂਦ ਤੋਂ ਸਿਰ ਫ਼ੇਰ ਦੇਵਾਂ।

ਅੱਜ ਮੇਰੇ ਅੰਦਰ ਆਈ ਇਸ ਬੇਮਿਸਾਲ ਤਬਦੀਲੀ ਕਾਰਣ ਮੈਨੂੰ ਇਹ ਯਕੀਨ ਹੋ ਚੁੱਕਿਆ ਹੈ ਕਿ ਜਿੰਦਗੀ ਦੀ ਕੋਈ ਵੀ ਸਮੱਸਿਆ ਸੀਮਿੰਟ ਦੀਆਂ ਢੇਰੀਆਂ ਤੇ ਮੱਥੇ ਰਗੜਨ ਨਾਲ ਅਤੇ ਆਪਣੇ ਆਪ ਨੂੰ ਵਧੇਰੇ ਹੀਣਾ ਸਮਝਣ ਨਾਲ ਹੱਲ ਨਹੀਂ ਹੋ ਸਕਦੀ। ਸਗੋਂ ਵਿਗਿਆਨਕ ਢੰਗ ਨਾਲ ਜਿੰਦਗੀ ਦੀ ਮੁਸ਼ਕਲ ਤੋਂ ਮੁਸ਼ਕਲ ਔਕੜ ਨੂੰ ਹੱਲ ਕਰ ਲਿਆ ਜਾਂਦਾ ਹੈ। ਮੇਰਾ ਮਨ ਪੂਰਨ ਤੌਰ ਤੇ ਮੇਰੇ ਕੰਟਰੋਲ ਵਿਚ ਹੈ ਮੈਨੂੰ ਆਪਣੇ ਆਪ ਤੇ ਪੂਰਾ ਭਰੋਸਾ ਹੋ ਗਿਆ ਹੈ। ਆਪਣੇ ਆਦਰਸ਼ ਅਧੀਨ ਜੀਵਨ ਨੂੰ ਸਵੇਰੇ ਸ਼ਾਮ ਮੁਸਕ੍ਰਾਂਦਿਆਂ ਗੁਜਾਰਨਾ ਮੇਰੀ ਜਿੰਦਗੀ ਦਾ ਉਦੇਸ਼ ਬਣ ਗਿਆ ਹੈ।

ਵੱਲੋਂ :- ਸੰਤੋਸ਼ ਤੋਸ਼ੀ

★ ਮਈ-ਜੂਨ ਅੰਕ ਪੜਕੇ ਬਹੁਤ ਖੁਸ਼ੀ ਹੋਈ। ਉਸ ਵਿਚਲੀ ਸਾਰੀ ਸਮੱਗਰੀ ਸਾਡੇ ਫੌਜੀ ਵੀਰ ਪੜ੍ਹਕੇ ਬਹੁਤ ਖੁਸ਼ ਹੋਏ। ਰਾਜਪਾਲ ਜੀ ਦਾ ਵਿਗਿਆਨ ਲੋਕ ਬਹੁਤ ਪਸੰਦ ਆਇਆ। ਹੀਰਿਆਂ ਬਾਰੇ ਦਿੱਤੀ ਜਾਣਕਾਰੀ ਤੋਂ ਕਾਫੀ ਕੁਝ ਪਤਾ ਲੱਗਿਆ। ਕੇਸ ਰਿਪੋਰਟ ਨਾਗ ਨੇ ਮੈਂ ਡੰਗ ਲਈ ਅਤੇ 'ਅਯੁੱਧਿਆ ਦੇ ਪ੍ਰਸੰਗ ਵਿਚ' ਸਲਾਹੁਣਯੋਗ ਲਿਖਤਾਂ ਸਨ। ਕੇਸ ਰਿਪੋਰਟਾਂ ਜਿਆਦਾ ਦਿਆ ਕਰੋ।

ਨਾਇਕ ਪ੍ਰਮਜੀਤ ਸਿੰਘ, ਨਾਇਕ ਬਲਵਿੰਦਰ ਸਿੰਘ
ਸਿਪਾਹੀ ਭੋਲਾ ਸਿੰਘ

★ ਪਹਿਲਾਂ ਪਹਿਲ ਮੈਂਬਰਾਂ ਦੀ ਇੱਛਾ ਮੁਤਾਬਿਕ 'ਤਰਕਸੀਲ' ਰਸਾਲੇ ਨੂੰ ਹਰ ਇੱਕ ਦੇ ਹੱਥ ਵਿਚ ਦੇਖਣ ਲਈ ਲੋਕਾਂ ਨਾਲ ਸੰਪਰਕ ਕਰਨਾ ਪੈਂਦਾ ਸੀ ਪਰ ਹੁਣ ਲੋਕ ਸਾਡੇ ਨਾਲ ਸੰਪਰਕ ਕਰ ਰਹੇ ਹਨ।

ਡਾ. ਮੀਤ ਲੁਠੇੜੀ, ਰੋਪੜ।

★ ਮੈਂ ਤਰਕਸ਼ੀਲ ਦਾ ਪਾਠਕ ਹਾਂ ਅਤੇ ਆਪ ਜੀ ਦੀਆਂ ਸੇਵਾਵਾਂ ਲਈ ਆਪਦੀ ਸੁਸਾਇਟੀ ਦੀ ਸ਼ਲਾਘਾ ਕਰਦਾ ਹਾਂ। ਅਸੀਂ ਕਾਫੀ ਸਾਰੇ ਸਾਥੀ ਅੱਜ ਦੇ ਸਮਾਜ ਵਿਚ ਤਰਕਸ਼ੀਲਤਾ ਦੀ ਅਤਿ ਜਰੂਰਤ ਮਹਿਸੂਸ ਕਰਦੇ ਹਾਂ। ਇਸ ਅਪੰਗ ਸਮਾਜ ਨੂੰ ਵਹਿਮਾਂ-ਭਰਮਾਂ ਤੋਂ ਮੁਕਤ ਕਰਾਉਣ ਲਈ ਵਿਗਿਆਨਕ ਸੋਚ ਦਾ ਘਰ ਘਰ ਪਹੁੰਚਣਾ ਅਤਿ ਜਰੂਰੀ ਹੈ। ਤੁਹਾਡੇ ਤੋਂ ਦੂਰ ਬੈਠੇ ਵੀ ਅਸੀਂ ਆਪਦੇ ਵਿਚਾਰ ਪੜ੍ਹਨ ਉਪਰੰਤ ਤੁਹਾਡੇ ਮਿਥੇ ਟੀਚੇ ਵਿਚ ਸਹਿਯੋਗ ਕਰ ਰਹੇ ਹਾਂ। ਪਰ ਕੁਝ ਸੁਆਲਾਂ ਦੇ ਜੁਆਬ ਸਾਡੀ ਸਮਰੱਥਾ ਤੋਂ ਬਾਹਰ ਹੁੰਦੇ ਹਨ। ਜਿਸ ਤਰਾਂ ਅੰਗਰੇਜੀ ਅਤੇ ਹਿੰਦੀ ਵਿਚ ਛਪਦੇ ਪ੍ਰਸਿੱਧ ਰਸਾਲੇ 'ਇੰਡੀਆ ਟੂ-ਡੇ ਵਿਚ ਛਪੀ ਚਮਤਕਾਰੀ ਪੱਥਰ ਦੀ ਰਿਪੋਰਟ। ਜਦ ਇਹੋ ਜਿਹੇ ਸੁਲਝੇ ਰਸਾਲੇ ਅਜਿਹਾ ਕਰ ਦਿੰਦੇ ਹਨ ਤਾਂ ਮਨ ਨੂੰ ਠੇਸ ਪਹੁੰਚਦੀ ਹੈ। ਇਸ ਬਾਰੇ ਜਰੂਰ ਕੁਝ ਲਿਖਣਾ।

ਰਾਜ਼ ਕੁਮਾਰ ਵੈਟਨਰੀ ਫਰਮਾਸਿਸਟ
ਲੋਹ ਸਿੰਬਲੀ [ਪਟਿਆਲਾ]

---

★ **ਚਮਤਕਾਰੀ ਪੱਥਰ ਦੀ ਘਟਨਾ ਪੰਜਾਬੋਂ ਬਾਹਰ ਹੋਣ ਕਾਰਣ ਅਸੀਂ ਇਸ ਬਾਰੇ ਫੌਰੀ ਤੌਰ ਤੇ ਇਸਦੀ ਵਿਆਖਿਆ ਕਰਨ ਤੋਂ ਅਸਮਰਥ ਹਾਂ। ਫਿਰ ਵੀ ਇਹ ਗੱਲ ਦਾਅਵੇ ਨਾਲ ਕਹੀ ਜਾ ਸਕਦੀ ਹੈ ਕਿ ਇਹ ਦੈਵੀ ਘਟਨਾ ਨਹੀਂ ਹੈ**

—ਅਦਾਰਾ

# ਅਸੀਂ ਕੀ ਹਾਂ ?

ਇਹ ਗੱਲ ਹੁਣ ਨਿਰਸੰਦੇਹ ਸਾਬਤ ਹੋ ਚੁੱਕੀ ਹੈ ਕਿ ਪੰਜਾਬ ਦੀ ਧਰਤੀ ਤੇ ਮਨੁੱਖੀ ਵਸੇਵੇ ਦੇ ਬਹੁਤ ਪੁਰਾਣੇ ਨਿਸ਼ਾਨ ਮਿਲਦੇ ਹਨ। ਭਾਵੇਂ ਉਨ੍ਹਾਂ ਦੀ ਪਛਾਣ ਤੇ ਕਾਲ ਨਿਰਧਾਰਣ ਅਜੇ ਤੱਕ ਵੀ ਸ਼ੰਕਾਗ੍ਰਸਤ ਹਨ। ਇਸ ਹਕੀਕਤ ਨੂੰ ਲੱਭਣ ਲਈ ਅਜੋਕੇ ਯੁੱਗ ਦੇ ਕਈ ਵਿਗਿਆਨੀ ਖੋਜਾਂ ਕਰ ਰਹੇ ਹਨ। ਪੂਰਵ-ਹੜੱਪਾਈ ਮਨੁੱਖੀ ਸਮਾਜ ਦੀ ਹੋਂਦ ਦੇ ਪ੍ਰਤੱਖ ਸਬੂਤ ਮਿਲਦੇ ਹਨ। ਪੂਰਵ-ਹੜੱਪਾਈ ਪੰਜਾਬ ਦੇ ਲੋਕ ਕੌਣ ਸਨ ਅਤੇ ਕਿਹੜੀ ਨਸਲ ਦੇ ਸਨ, ਉਹਨਾਂ ਦੀ ਸਭਿਅਤਾ ਤੇ ਸਭਿਆਚਾਰ ਕਿਹੋ ਜਿਹਾ ਸੀ, ਇਨ੍ਹਾਂ ਗੱਲਾਂ ਬਾਰੇ ਵਿਦਵਾਨਾਂ ਨੇ ਕੁਝ ਵਿਚਾਰ ਪੇਸ਼ ਕੀਤੇ ਹਨ। ਡਾ. ਐਸ. ਕੇ ਚੈਟਰਜੀ ਨੇ ਲਿਖਿਆ ਹੈ ਕਿ ਅਜੇ ਤੱਕ ਇਸ ਦਾ ਨਿਰਣਾ ਨਹੀਂ ਹੋਇਆ ਕਿ ਭਾਰਤ ਦੀ ਭੂਮੀ ਤੇ ਸਭ ਤੋਂ ਪਹਿਲਾਂ ਕਿਹੜੀ ਜਾਤੀ ਵਸਦੀ ਸੀ। ਪਰ ਆਮ ਧਾਰਨਾਂ ਇਹ ਹੈ ਕਿ ਸਾਰੀਆਂ ਕੌਮਾਂ ਬਾਹਰ ਤੋਂ ਆ ਕੇ ਭਾਰਤ ਵਸਦੀਆਂ ਰਹੀਆਂ। ਇਨ੍ਹਾਂ ਵਿਚੋਂ ਉਲੇਖਮਈ ਨਸਲਾਂ ਹਨ—ਨੀਗ੍ਰੀਟੋ (Negrito) ਨਿਸ਼ਾਦ (Austric) ਦ੍ਰਾਵਿੜੀ ਕਿਰਾਡ (Sino Tiltans) ਅਤੇ ਆਰੀਆ।

ਡਾ. ਐਮ. ਐਲ. ਜੋਸ਼ੀ ਦੇ ਅਨੁਸਾਰ ਹੜੱਪਾ ਤੇ ਮਹਿੰਜੋਦੜੋ ਦੇ ਪੁਰਾਤਤਵੀ ਅਵਸ਼ੇਸ਼ ਇਸ ਗੱਲ ਦੇ ਗਵਾਹ ਹਨ ਇੰਨ੍ਹਾਂ ਵਿਚ ਨੀਗਰੋ, ਆਸਟ੍ਰਿਕ, ਮੈਡੀਟੇਰੀਅਨ, ਮੰਗੋਲੀਅਨ ਨਸਲਾਂ ਦਾ ਕਾਫੀ ਮਿਸ਼ਰਣ ਸੀ। ਇਹ ਤਾਂ ਮੰਨਣਾ ਔਖਾ ਹੈ ਕਿ ਆਰੀਆ ਦੇ ਹਮਲੇ ਦੇ ਨਤੀਜੇ ਵਜੋਂ ਇੰਨ੍ਹਾਂ ਸਾਰੀਆਂ ਨਸਲਾਂ ਦੇ ਨਾਮੋ ਨਿਸ਼ਾਨ ਉੱਕਾ ਹੀ ਮਿਟ ਗਏ। ਹਕੀਕਤ ਇਹ ਹੈ ਕਿ ਇੰਨ੍ਹਾਂ ਪੂਰਵ ਇਤਿਸਾਹਕ ਨਸਲਾਂ ਦੇ ਪ੍ਰਭਾਵ ਸਾਡੇ ਸਭਿਆਚਾਰ ਤੇ ਭਾਸ਼ਾ ਵਿਚ ਜਿਉਂਦੇ ਹਨ।

ਇਸ ਸਾਰੇ ਸਰਵੇਖਣ ਤੋਂ ਇਹ ਪਤਾ ਲਗਦਾ ਹੈ ਕਿ ਪੂਰਵ ਹੜੱਪਾਈ ਪੰਜਾਬ ਦੇ ਲੋਕ ਨੀਗ੍ਰੀਟੋ ਤੇ ਆਸਟ੍ਰਿਕ [ਨਿਸ਼ਾਦ] ਨਸਲਾਂ ਦੇ ਵੰਸ਼ਜ ਸਨ। ਇੰਨ੍ਹਾਂ ਵਿਚੋਂ ਵੀ ਨੀਗ੍ਰੀਟੋ ਪੂਰਵਵਰਤੀ ਸਨ ਪਰ ਆਸਟ੍ਰਿਕ ਪਰਵਰਤੀ। ਇਸ ਤੋਂ ਬਾਅਦ ਹੜੱਪਾ ਸਭਿਅਤਾ ਦੇ ਉਸੱਰਈਏ ਤਾਂ ਦ੍ਰਾਵਿੜ ਹੀ ਸਨ, ਇਸ ਥਿਊਰੀ ਨੂੰ ਹੁਣ ਸਾਰੇ ਮੰਨਦੇ ਹਨ। ਇਸ ਲਈ ਪੰਜਾਬ ਦੀ ਧਰਤੀ ਦੇ ਸਭ ਤੋਂ ਪੁਰਾਣੇ ਵਸਨੀਕ ਨੀਗ੍ਰੀਟੋ ਤੇ ਆਸਟ੍ਰਿਕ ਸਨ। ਭਾਵੇਂ ਹੜੱਪਾਈ ਲੋਕਾਂ ਦਾ ਸਭਿਆਚਾਰ ਆਰੀਆ ਦੇ ਪੇਂਡੂ ਸਭਿਆਚਾਰ ਤੋਂ ਉੱਤਮ ਤੇ ਸ੍ਰੇਸ਼ਟ ਸੀ ਪਰ ਹੌਲੀ ਹੌਲੀ ਹੜੱਪਾਈ ਲੋਕਾਂ ਦਾ ਆਰੀਆਕਰਣ ਹੁੰਦਾ ਗਿਆ। ਹੜੱਪਾ ਕਲਚਰ ਪੂਰਵ-ਆਰੀਆ, ਤੇ ਗੈਰ ਆਰੀਆ ਸੀ ਅਤੇ ਹੜੱਪਾ ਕਲਚਰ ਦੇ ਵਾਰਿਸ ਦ੍ਰਾਵਿੜੀ ਨਸਲ ਦੇ ਲੋਕ ਸਨ।

(ਡਾ. ਪ੍ਰੇਮ ਪ੍ਰਕਾਸ਼ ਸਿੰਘ ਦੇ ਲੇਖ 'ਪੰਜਾਬ ਦੀ ਭਾਰਤੀ ਸਭਿਆਚਾਰ ਨੂੰ ਦੇਣ 'ਚੋਂ')

**ਪਸ਼ਕਸ :- ਪ੍ਰੋ. ਕੁਲਵੰਤ ਔਜਲਾ ਕਪੂਰਥਲਾ**

BOOK-POST

If Undelivered, Please Return to :

TARKSHEEL

Post Box No. 22

BARNALA-148101.

PRINTED MATTER

To........................................

..........................................

..........................................